


ਮਾਸਕ **ਵਰਿਆਮ** ਨਵੰਬਰ ੧੯੮੨

ਜਿਲਦ ਨੰ: ੮ ਅੰਕ ਨੰ: ੧

ਸੰਪਾਦਕ : ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ : ੨-੦੦ ਰੁਪਿਆ
ਸਾਲਾਨਾ ਚੰਦਾ ਦੇਸ : ੨੦ ਰੁਪਏ
,, ,, ਵਿਦੇਸ਼ : ੫੦ ਰੁਪਏ (ਸਮੁੰਦਰੀ ਡਾਕ ਰਾਹੀਂ
,, ,, ਵਿਦੇਸ਼ : ੧੫੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੩੦੦ ਰੁਪਏ ਕੇਵਲ ਦੇਸ ਵਿਚ



| ਦਫਤਰ ਦਾ ਪਤਾ : | Office Address |
|---|---|
| ਮਾਸਕ ਵਰਿਆਮ, | Monthly WARIAM |
| ਲਾਡੋਵਾਲੀ ਰੋਡ | (Punjabi) |
| ਜਲੰਧਰ—੧੪੪੦੦੧. | Ladowali Road |
| ਫੋਨ : ੭੨੫੦੪ ਪੀ. ਪੀ | Jalandhar-144001<br>Phone : 72504 PP |


**ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।





੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ








# HYDRAULIC PRESSES

- Known for trouble free service
- More out put with less cost
- Satisfaction guaranteed
- Easy to operate
- Simple to maintain













**JANTA ENGINEERING WORKS**

G.T. ROAD, P.O. MOHAN NAGAR,
RAJINDER NAGAR, INDUSTRIAL AREA
GHAZIABAD (INDIA)
PHONE : 201286 (CONNECTED WITH DELHI)



ਸੰਪਾਦਕੀ

# ਗੁਰੂ ਨਾਨਕ ਦਿਵਸ ਤੇ

'ਵਰਿਆਮ' ਦੇ ਮੁਖ ਪੰਨੇ ਦੇ ਇਕ ਚਿੱਤਰ ਛਪਿਆ ਹੈ ਇਸ ਬਾਰੇ ਭਾਈ ਗੁਰਦਾਸ ਦੀਆਂ ਵਾਰਾਂ ਚੋਂ ਇਕ'ਚ ਦਰਜ

"ਮੇਲਿਓਂ ਬਾਬਾ ਉਠਿਆ, ਮੁਲਤਾਨੇ ਦੀ ਜਾਰਤਿ ਜਾਈ,
ਅਗੋਂ ਪੀਰ ਮੁਲਤਾਨ ਦੇ, ਦੁਧ ਕਟੋਰਾ ਭਰਿ ਲੈ ਆਈ
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧ ਵਿਚਿ ਮਿਲਾਈ।
ਜਿਉ ਸਾਗਰ ਵਿਚ ਗੰਗ ਸਮਾਈ।"

ਸਾਖੀ ਸਪਸ਼ਟ ਅਤੇ ਮਸ਼ਹੂਰ ਹੈ । ਗੁਰੂ ਨਾਨਕ ਦੇਵ ਜੀ ਪੀਰਾਂ ਫਕੀਰਾਂ ਦੇ ਸ਼ਹਿਰ ਮੁਲਤਾਨ ਵਿਚ ਗਏ ਤਾਂ ਉਥੋਂ ਦੇ ਪੀਰਾਂ ਨੇ ਇਹ ਦਸਣ ਵਾਸਤੇ ਕਿ ਅਗੇ ਹੀ ਉਹ ਸ਼ਹਿਰ ਇਹਨਾਂ ਮਹਾਂਪੁਰਸ਼ਾਂ ਨਾਲ ਲਬਾ ਲਬ ਭਰਿਆ ਹੋਇਆ ਹੈ, ਸੰਕੇਤਕ ਤੌਰ ਤੇ ਦੁਧ ਦਾ ਇਕ ਪਿਆਲਾ ਨਕੋ ਨਕ ਭਰ ਕੇ ਗੁਰੂ ਨਾਨਕ ਦੇਵ ਜੀ ਨੂੰ ਪੇਸ਼ ਕੀਤਾ। ਗੁਰੂ ਜੀ ਰਮਜ਼ ਸਮਝ ਕੇ ਇਕ ਚੰਮੇਲੀ ਦਾ ਫੁਲ ਉਸ ਦੁਧ ਦੇ ਕਟੋਰੇ ਤੇ ਰੱਖ ਦਿਤਾ । ਰਮਜ਼ ਦਾ ਰਹਿਸ ਇਹ ਸੀ ਕਿ ਅਸੀਂ ਇਸ ਪੀਰਾਂ ਫਕੀਰਾਂ ਦੇ ਸ਼ਹਿਰ ਵਿਚ ਇਸ ਫੁਲ ਨਿਆਈ ਰਹਾਂਗੇ। ਜਿਵੇਂ ਫੁਲ ਕਿਸੇ ਦੇ ਹੱਕ ਤੇ ਅਸਰ ਅੰਦਾਜ਼ ਨਹੀਂ ਹੁੰਦਾ ਸੁੰਦਰਤਾ ਅਤੇ ਖੁਸ਼ਬੋਈ ਹੀ ਵੰਡਦਾ ਹੈ ਉਵੇਂ ਹੀ ਰਹਾਂਗੇ। ਜਿਵੇਂ ਸਮੁੰਦਰ ਵਿਚ ਗੰਗਾ ਸਮਾ ਜਾਂਦੀ ਹੈ ਤੇ ਸਮੁੰਦਰ ਨੂੰ ਕੋਈ ਫਰਕ ਨਹੀਂ ਪੈਂਦਾ ਇਸ ਤਰਾਂ ਉਹਨਾਂ ਦੀ ਮੁਲਤਾਨ ਵਿਚ ਆਮਦ ਨਾਲ ਕੋਈ ਹਾਨ ਨਹੀਂ ਕਿਸੇ ਨੂੰ ਪੁਜੇਗਾ।

ਇਹ ਉਸ ਮਹਾਂਪੁਰਸ਼ ਦੀ ਗੱਲ ਹੈ ਜਿਸ ਨੇ ਨੌਂ ਖੰਡ ਪ੍ਰਿਥਵੀ ਜਿਤੀ ਸੀ ਅਤੇ ਇਸੇ ਤਰ੍ਹਾਂ ਹੀ ਪ੍ਰੇਮ ਭਾਵ ਅਤੇ ਪ੍ਰੇਰਣਾ ਸ਼ਕਤੀ ਨਾਲ ਸਾਰੇ ਜਗ ਵਿਚ ਸਤਿਨਾਮ ਦਾ ਚਕਰ ਫਰਾਇਆ ਸੀ। ਆਪਣੇ ਸਮੇਂ ਦੇ ਸਭ ਮੁਖੀ ਧਰਮਾਂ ਦੇ ਵਿਦਵਾਨਾਂ ਨਾਲ ਉਹਨਾਂ ਚਰਚਾ ਕਰਕੇ ਕਾਇਲ ਕੀਤਾ ਅਤੇ ਆਪਣੇ ਕਾਰਜ ਦਾ ਖੇਤਰ ਇਨਾ ਵਿਸ਼ਾਲ ਰਖਿਆ ਕਿ ਉਸ ਪਿਛੋਂ ਅੱਜ ਤੱਕ ਬਾਵਜੂਦ ਸਾਇੰਸ ਦੀਆਂ ਅਦਭੁਤ ਕਾਢਾਂ ਦੇ ਅਤੇ ਚੇਤਨਾ ਦੇ ਪਾਸਾਰ ਦੇ ਅਜਿਹਾ ਉਦਮ ਕਿਸੇ ਵਿਅਕਤੀ ਜਾਂ ਸੰਸਥਾ ਵਲੋਂ ਨਹੀਂ ਹੋਇਆ।

ਮੱਕੇ ਵਿਚ ਕਾਜ਼ੀ ਅਤੇ ਮੁਲਾਂ ਇਕਠੇ ਹੋ ਕੇ ਧਰਮ ਈਮਾਨ ਦੀ ਚਰਚਾ ਕਰਨ ਲਗੇ । ਉਹਨਾਂ ਦਾ ਪ੍ਰਸ਼ਨ ਸੀ।

"ਪੁਛਣ ਫੋਲਿ ਕਿਤਾਬ ਨੋ, ਹਿੰਦੂ ਵੱਡਾ ਕਿ ਮੁਸਲਮਾਨੋਈ। ਬਾਬਾ ਆਖੇ ਹਾਜੀਆ, ਸੁਭਿ ਅਮਲਾਂ ਬਾਝਹੁ ਦੋਨੋ ਰੋਈ। ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਿਣ ਨ ਢੋਈ।"

ਸੁਭ ਅਮਲਾਂ, ਨੇਕ ਕਰਮਾਂ ਤੋਂ ਬਗੈਰ ਭਾਵੇਂ ਕੋਈ ਵੀ ਵਿਅਕਤੀ ਹੈ ਉਸ ਨੂੰ ਦਰਗਹ ਅੰਦਰ ਢੋਈ ਨਹੀਂ ਮਿਲ ਸਕਦੀ । ਅਤੇ ਜੇ ਕਰਮ ਸ਼ੁਭ ਹਨ ਤਾਂ ਭਾਵੇਂ ਕੋਈ ਕਿਸੇ ਮਜ਼ਹਬ ਦਾ ਧਾਰਣੀ ਹੈ ਉਹ ਰਬ ਦੇ ਦਰ ਤੇ ਪਰਵਾਨ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸ਼ੁਭ ਕਰਮਾਂ ਦੀ ਹੀ ਮੰਗ ਕੀਤੀ ਹੈ ਜਦੋਂ ਉਹ ਕਹਿੰਦੇ ਹਨ ਕਿ

"ਦੇਹ ਸਿਵਾ ਬਰ ਮੋਹਿ ਇਹ ਸ਼ੁਭ ਕਰਮਨ ਤੇ ਕਬਹੂੰ ਨ ਟਰੋ"

ਬਸ ਏਸ ਆਧਾਰ ਤੇ ਹੀ ਸਮੁੱਚੇ ਗੁਰੂ ਸਾਹਿਬਾਨ ਦਾ ਵਿਵਹਾਰ ਰਿਹਾ: ਸ਼ੁਭ ਕਰਮਾਂ ਦੀ ਸਾਂਝ ਦਾ ਪਰਚਾਰ ਹੀ ਉਹਨਾਂ ਕੀਤਾ। ਜਿਹੜੇ ਚੰਗੇ ਅਮਲਾਂ ਵਾਲੇ ਬੰਦੇ ਸਨ ਉਹਨਾਂ ਨਾਲ ਉਹਨਾਂ ਨੇ ਬਗੈਰ ਮਜ਼ਹਬ, ਜਾਤ ਭਾਸ਼ਾ, ਇਲਾਕੇ ਦੇ ਵਿਤਕਰੇ ਦੇ ਸਾਂਝ ਪਾਈ ਅਤੇ ਬਦ ਅਮਲਾਂ ਵਾਲੇ ਭਾਵੇਂ ਉਹਨਾਂ ਦੇ ਆਪਣੇ ਦਿਸਦੇ ਮਜ਼ਹਬ ਦੇ ਬੰਦੇ ਸਨ ਉਹਨਾਂ ਨਾਲ ਵੀ ਲੜਾਈ ਕੀਤੀ।

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਦੋਂ ਆਦਿ ਬੀੜ ਦੀ ਸੰਪਾਦਨਾ ਕੀਤੀ ਤਾਂ ਜਿਥੇ ਉਹਨਾਂ ਨੇ ਉਸ ਵਕਤ ਤੱਕ ਹੋਏ ਪੰਜ ਗੁਰੂ ਸਾਹਿਬਾਣ ਦੀ ਬਾਣੀ ਦਰਜ ਕੀਤੀ ਉਥੇ ਸਮੁਚੇ ਭਾਰਤ ਚੋਂ ਸ਼ੁਭ ਗੁਣਾਂ ਵਾਲੇ ਇਕੱਤੀ ਭਗਤਾਂ ਦੀ ਬਾਣੀ ਵੀ ਚਾੜ੍ਹੀ। ਇਸ ਵਿਚ ਹਿੰਦੂ ਮੁਸਲਮਾਨ ਸਭ ਸਨ। ਬਰ੍ਹਾਮਣ ਤੋਂ ਲੈ ਕੇ ਚਮਾਰ ਜਾਤੀਆਂ ਦੇ ਲੋਕ ਵੀ ਸ਼ਾਮਲ ਸਨ। ਅਤੇ ਜਿਨਾਂ ਨੂੰ ਇਸ ਗ੍ਰੰਥ ਵਿਚ ਬਾਣੀ ਚੜਾਉਣ ਤੋਂ ਇਨਕਾਰ ਕੀਤਾ ਗਿਆ ਉਹਨਾਂ ਵਿਚ ਵੀ ਹਿੰਦੂ ਮੁਸਲਮਾਨ ਸ਼ਾਮਲ ਸਨ। ਅਤੇ ਇਹ ਦੇਸ਼ ਦੇ ਵੱਖੋ ਵੱਖ ਖਿਤਿਆਂ ਦੇ ਵਸਨੀਕ ਅਤੇ ਵਖੋ ਵੱਖ ਭਾਸ਼ਾਵਾਂ ਬੋਲਣ ਵਾਲੇ ਸਨ।

ਗੁਰੂ ਤੇਗ ਬਹਾਦਰ ਜੀ ਦਾ ਕਾਰਜ ਖੇਤਰ ਵੀ ਸਾਰਾ ਭਾਰਤ ਰਿਹਾ ਅਤੇ ਔਰੰਗਜ਼ੇਬ ਵਰਗੇ ਹਾਕਮ ਵੇਲੇ

ਵੀ ਉਹ ਆਸਾਮ ਤੱਕ ਜਾ ਕੇ ਪ੍ਰਚਾਰ ਕਰਦੇ ਰਹੇ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਟਨੇ ਵਿਚ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਨ ਵੇਲੇ ਵੀ ਜਿਨ੍ਹਾਂ ਨੇ ਸੀਸ ਅਰਪਨ ਕੀਤੇ ਉਹ ਵੀ ਦੇਸ਼ ਦੇ ਵੱਖ ਵੱਖ ਹਿਸਿਆਂ ਚੋਂ ਆਏ ਤੇ ਵਖੋ ਵਖ ਭਾਸ਼ਾਵਾਂ ਬੋਲਣ ਵਾਲੇ ਸਨ।

ਆਦਿ ਅਤੇ ਦਸਮ ਗ੍ਰੰਥਾਂ ਦੀਆਂ ਬਾਣੀਆਂ ਅਤੇ ਉਨ੍ਹਾਂ ਦੀ ਭਾਸ਼ਾ, ਸਾਰੇ ਭਾਰਤ ਵਿਚ ਫੈਲੇ ਇਤਿਹਾਸਕ ਗੁਰ-ਦੁਆਰੇ ਅਤੇ ਸਮੁੱਚਾ ਸਿਖ ਇਤਿਹਾਸ ਇਸ ਗੱਲ ਦੇ ਗੁਆਹ ਹਨ ਕਿ ਗੁਰੂ ਸਾਹਿਬਾਨ ਦਾ ਕਾਰਜ ਖੇਤਰ ਸਿਰਫ ਪੰਜਾਬ ਹੀ ਨਹੀਂ ਸੀ ਅਤੇ ਉਹਨਾਂ ਦੀ ਖਿਚ ਦਾ ਘੇਰਾ ਕੇਵਲ ਪੰਜਾਬੀਆਂ ਜਾਂ ਕਿਸੇ ਇਕ ਫਿਰਕੇ ਦੇ ਲੋਕਾਂ ਤੱਕ ਹੀ ਸੀਮਿਤ ਨਹੀਂ ਸੀ ਸਗੋਂ ਸਰਬ ਸਾਂਝੇ ਮਾਨਵੀ ਖੇਤਰ ਨੂੰ ਆਪਣੇ ਘੇਰੇ ਵਿਚ ਲਿਆਉਂਦਾ ਸੀ। ਪੰਜਾਬ ਵਲੋਂ ਤਾਂ ਉਹਨਾਂ ਨੂੰ ਅਕਸਰ ਵਿਰੋਧ ਵੀ ਮਿਲਦਾ ਸੀ।

ਸ਼ੁਭ ਅਮਲਾਂ, ਮਾਨਵੀ ਕਦਰਾਂ ਤੇ ਆਧਾਰਿਤ ਪ੍ਰਸਪਰ ਮਜ਼ਹਬਾਂ, ਧਰਮਾਂ, ਫਿਰਕਿਆਂ ਦੀ ਸਹਿਹੋਂਦ ਗੁਰੂ ਨਾਨਕ ਦੀ ਸਿਖਿਆ ਦਾ ਮੁਖ ਧੁਰਾ ਸੀ। ਅਤੇ ਇਹ ਸਿਖ ਇਤਿਹਾਸ ਵਿਚ ਬਹੁਤ ਸਮਾਂ ਕਾਇਮ ਰਿਹਾ ਹੈ।

ਅਜ ਫੇਰ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਵਸ ਤੇ ਅਸੀਂ ਮੁਲਤਾਨ ਵਾਲੀ ਸਾਖੀ ਯਾਦ ਕਰਦੇ ਹੋਏ ਸੋਚਣ ਤੇ ਮਜਬੂਰ ਹਾਂ ਕਿ ਲੋਕਾਂ ਵਲ ਫੁਲ ਦੀ ਖੁਸ਼ਬੋਈ ਵਾਲਾ ਵਤੀਰਾ ਧਾਰਨ ਕਰਕੇ ਉਹਨਾਂ ਦੇ ਹੱਕਾਂ ਨੂੰ ਸੁਰਖਿਅਤ ਕਰਨਾ ਹੈ, ਸਮੁੰਦਰ ਵਿਚ ਗੰਗਾ ਦੇ ਪਰਵੇਸ਼ ਵਾਂਗ ਅਸੀਂ ਸਮੁਚੇਂ ਸੰਸਾਰ ਨਾਲ ਸਾਂਝ ਪਾਉਣੀ ਹੈ ਅਤੇ ਨੌ ਖੰਡ ਪ੍ਰਿਥਵੀ ਜਿਤਣੀ ਹੈ ਜਾਂ ਦੂਸਰੇ ਮਤਾਂ ਵਲ ਨਫਰਤ ਦਾ ਰਵਈਆ ਧਾਰਨ ਕਰਕੇ ਉਹਨਾਂ ਦੇ ਮੁਕਾਬਲੇ ਤੇ ਆਪਣੇ ਵਾਸਤੇ ਵਿਸ਼ੇਸ਼ ਅਧਿਕਾਰ ਮੰਗ ਕੇ ਇਕ ਖਾਸ ਫਿਰਕੇ ਜਾਤੀ ਅਤੇ ਇਲਾਕੇ ਵਾਸਤੇ ਸੋਚ ਕੇ ਅਸੀਂ ਬਾਬੇ ਨਾਨਕ ਜੀ ਜਿਤੀ ਬਾਜ਼ੀ ਹਾਰਨੀ ਹੈ ! ਜਿਹਾ ਕਿ ਕੁਝ ਸਮੇਂ ਤੋਂ ਜਤਨ ਹੋ ਰਿਹਾ ਹੈ।

—ਜਗਦੀਸ਼ ਸਿੰਘ

# ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਸਮਾਗਮ

ਪਿਛਲੇ ਮਹੀਨੇ ਸ੍ਰੀ ਭੈਣੀ ਸਾਹਿਬ ਵਿਚ ਇਕ ਮਹਾਨ ਸਮਾਗਮ ਹੋਇਆ ਹੈ। ਚੰਡੀ ਦੀ ਵਾਰ ਦੇ ਇਕ ਲਖ ਪੈਂਤੀ ਹਜ਼ਾਰ ਪਾਠਾਂ ਨਾਲ ਇਕ ਮਹਾਨ ਹਵਨ ਯੱਗ ਹੋਇਆ ਹੈ ਜਿਸਦੀ ਭਾਵਨਾ ਸੰਸਾਰ ਸ਼ਾਂਤੀ ਸੀ। ਇਸ ਸਮਾਗਮ ਤੇ ਬਹੁਤ ਸੰਤ ਪੁਰਸ਼ ਅਤੇ ਮਹਾਨ ਆਤਮਾਵਾਂ ਪੁਜੀਆਂ ਸਨ। ਸਤਿਗੁਰੂ ਜਗਜੀਤ ਸਿੰਘ ਜੀ ਜੋ ਬਹੁਤ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਹੀ ਨਿਵਾਸ ਰਖ ਰਹੇ ਸਨ ਨੇ ਇਸ ਮਹੀਨੇ ਵਿਚ ਵਿਸ਼ੇਸ਼ ਕਰਕੇ ਇਹਨਾਂ ਸ਼ੁਭ ਕਾਰਜਾਂ ਵਾਸਤੇ ਘਾਲਣਾ ਘਾਲੀ। ਇਸ ਸਮਾਗਮ ਤੇ ਹਜ਼ੂਰ ਸਾਹਿਬ ਨਾਦੇੜ ਗੁਰਦੁਆਰਾ ਸੱਚ ਖੰਡ ਦੇ ਮੁਖ ਪੁਜਾਰੀ ਸ੍ਰੀ ਜੁਗਿੰਦਰ ਸਿੰਘ ਜੀ ਮੋਨੀ ਵੀ ਆਪਣੇ ਸਾਥੀਆਂ ਨਾਲ ਪਧਾਰੇ ਅਤੇ ਸਾਰੇ ਕਾਰਜਾਂ ਦੀ ਬਹੁਤ ਮੁਕਤ ਕੰਠ ਨਾਲ ਪਰਸੰਸਾ ਕੀਤੀ। ਤਖਤ ਸ੍ਰੀ ਹਜ਼ੂਰ ਸਾਹਿਬ ਦੇ ਜਥੇਦਾਰ ਦੀ ਸ੍ਰੀ ਭੈਣੀ ਸਾਹਿਬ ਯਾਤਰਾ ਪ੍ਰਸਪਰ ਮੇਲ ਮਿਲਾਪ ਅਤੇ ਸਦਭਾਵਨਾ ਦੇ ਇਤਿਹਾਸ ਵਿਚ ਵਿਸ਼ੇਸ਼ ਅਸਥਾਨ ਰਖਦੀ ਹੈ ਅਤੇ ਇਹ ਬਹੁਤ ਨੇਕ ਸ਼ਗਨ ਸੀ। ਇਸ ਸਮਾਗਮ ਵਿਚ ਜਿਥੇ ਲਗਾਤਾਰ ਕੀਰਤਨ ਨਾਮ ਸਿਮਰਨ ਅਤੇ ਪਾਠਾਂ ਦਾ ਸਿਲਸਿਲਾ ਚਲਿਆ ਉਥੇ ਮਾਲੇਰਕੋਟਲੇ ਦੇ ਮੁਸਲਮਾਨ ਗਾਇਕਾਂ ਵਲੋਂ ਵੀ ਸ਼ਰਧਾ ਮਈ ਕਵਾਲੀਆਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਸਮੁਚਾ ਵਾਤਾਵਰਨ ਹੀ ਸੁਖਮਈ ਸ਼ਾਂਤੀ ਪ੍ਰਧਾਨ ਅਤੇ ਅਨੰਦ ਦਾਇਕ ਸੀ। ਨਾਮਧਾਰੀ ਦਰਬਾਰ ਵਲੋਂ ਪਾਸ ਕੀਤੇ ਗਏ ਮਤਿਆਂ ਵਿਚੋਂ ਵੀ ਅਮਨ ਅਤੇ ਅਹਿੰਸਾ ਦੀ ਕਾਮਨਾ ਕੀਤੀ ਗਈ ਸੀ। ਅੰਤ ਉਤੇ ਅਨੇਕਾਂ ਨੌਜੁਵਾਨ ਜੋੜਿਆਂ ਦੇ ਸਾਦਾ ਅਤੇ ਖਰਚ ਹੀਣ ਅਨੰਦ ਵਿਆਹ ਅਜ ਦੇਸ਼ ਦੀ ਇਕ ਅਤਿ ਦੁਖਦਾਈ ਹਾਲਤ ਵਿਚ ਆਸ ਦੀ ਕਿਰਨ ਵਾਂਗ ਦਿਸ ਰਹੇ ਸਨ। ਜਦੋਂ ਦਾਜ ਦਹੇਜ ਦੀ ਘਨਾਉਣੀ ਪ੍ਰਿਤ ਕਾਰਨ ਅਨੇਕਾਂ ਲੜਕੀਆਂ ਬਲੀ ਚੜ੍ਹ ਰਹੀਆਂ ਹਨ ਅਤੇ ਸਾਰੇ ਸਮਾਜ ਤੇ ਸਰਕਾਰਾਂ ਬੇਬਸ ਹੋਈਆਂ ਪਈਆਂ ਹਨ ਉਥੇ ਨਾਮਧਾਰੀਆਂ ਵਲੋਂ ਇਸ ਪਾਸੇ ਨਵੇਂ ਤੋਂ ਨਵੇਂ ਨਰੋਏ ਕਦਮ ਪੁਟੇ ਜਾ ਰਹੇ ਹਨ।



# ਨਾਮਧਾਰੀ ਦਰਬਾਰ ਦੇ ਮਤੇ

ਸਰਬ ਹਿੰਦ ਨਾਮਧਾਰੀ ਦਰਬਾਰ ਦੀ ਮਿਤੀ ੨੭ ਅਸੂ ਸੰਮਤ ੨੦੩੯ ਅਨੁਸਾਰ ੧੨ ਅਕਤੂਬਰ ੧੯੮੨ ਨੂੰ ਸ੍ਰੀ ਭੈਣੀ ਸਾਹਿਬ ਵਿਚ, ਹੋਈ ਇਕੱਤ੍ਰਤਾ ਸਮੇਂ ਸਰਬ ਸੰਮਤੀ ਨਾਲ ਪਾਰਿਤ ਕੀਤੇ ਗਏ ਮਤੇ ।

## ਮਤਾ ਨੰਬਰ ੧

ਨਾਮਧਾਰੀ ਦਰਬਾਰ ਪੁਰਾਣੇ ਦੇਸ਼ ਭਗਤ ਸੁਤੰਤਰਤਾ ਸੰਗਰਾਮੀ, ਪ੍ਰਸਿਧ ਸਾਹਿਤਕਾਰ, ਪੱਤ੍ਰਕਾਰ ਅਤੇ ਸਿਆਸੀ ਨੇਤਾ ਕਾਮਰੇਡ ਸੋਹਣ ਸਿੰਘ ਜੋਸ਼ ਜੀ ਦੇ ਸਦੀਵੀ ਵਿਛੋੜੇ ਨੂੰ ਬਹੁਤ ਸ਼ਿਦਤ ਨਾਲ ਅਨੁਭਵ ਕਰਦਾ ਹੈ । ਕਾਮਰੇਡ ਜੋਸ਼ ਨੇ ਆਪਣਾ ਸਾਰਾ ਜੀਵਨ ਹੀ ਨਿਮਾਣੇ ਅਤੇ ਨਿਤਾਣੇ ਲੋਕਾਂ ਵਾਸਤੇ ਸੰਘਰਸ਼ ਦੇ ਲੇਖੇ ਲਾਇਆ । ਅਕਾਲੀ ਦਲ ਸ਼ਰੋਮਣੀ ਕਮੇਟੀ, ਕਾਂਗਰਸ, ਕਮਿਊਨਿਸਟ ਪਾਰਟੀ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਦੇ ਉੱਚੇ ਉੱਚੇ ਅਹੁਦਿਆਂ ਤੇ ਕੰਮ ਕਰਦਿਆਂ, ਇਤਿਹਾਸ ਪੁਸਤਕਾਂ ਅਤੇ ਲੇਖ ਲਿਖਦਿਆਂ ਉਹਨਾਂ ਸਚਾਈ ਦਾ ਪੱਲਾ ਨਾ ਛੱਡਿਆ । ਨਾਮਧਾਰੀ ਪੰਥ ਨਾਲ ਉਹਨਾਂ ਦਾ ਵਿਸ਼ੇਸ਼ ਸਨੇਹ ਸੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸ੍ਰੀ ਸਤਿਗੁਰੂ ਜੀ ਪ੍ਰਤੀ ਉਹ ਬਹੁਤ ਅਕੀਦਤ ਰਖਦੇ ਸਨ । ਉਹਨਾਂ ਦੇ ਨਿਧਨ ਨਾਲ ਦੇਸ਼ ਇਕ ਸੱਚੇ ਸੁੱਚੇ ਦੇਸ਼ ਭਗਤ ਸੰਗਰਾਮੀਏ ਤੋਂ ਵਿਹੂਣਾ ਹੋ ਗਿਆ ਹੈ । ਨਾਮਧਾਰੀ ਦਰਬਾਰ ਜੋਸ਼ ਜੀ ਦੇ ਪਰਿਵਾਰ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਕੇਂਦਰੀ ਪੰਜਾਬੀ ਲੇਖਕ ਸਭਾ, ਭਾਰਤੀ ਕਮਿਊਨਿਸਟ ਪਾਰਟੀ ਅਤੇ ਹੋਰ ਲੋਕਾਂ ਨੂੰ ਇਸ ਦੁਖਦਾਈ ਸਮੇਂ ਸ਼ੋਕ ਅਤੇ ਹਮਦਰਦੀ ਪ੍ਰਗਟ ਕਰਦਾ ਹੈ ।

## ਮਤਾ ਨੰਬਰ ੨

ਨਾਮਧਾਰੀ ਦਰਬਾਰ ਪਛਮੀ ਬੈਰੂਤ (ਲਿਬਨਾਨ) ਦੇ ਸ਼ਾਤਿਲਾ ਅਤੇ ਸਾਬਰਾ ਸ਼ਰਨਾਰਥੀ ਕੈਂਪਾਂ ਵਿਚ ਨਿਹੱਥੇ ਫਲਸਤੀਨੀ ਲੋਕਾਂ, ਬੱਚਿਆਂ ਔਰਤਾਂ ਤੇ ਬਜ਼ੁਰਗ ਦੇ ਕਤਲੇ-ਆਮ ਅਤੇ ਹੋਰ ਦੁਖਦਾਈ ਜ਼ੁਲਮਾਂ ਤੇ ਡੂੰਘਾ ਦੁੱਖ ਅਤੇ ਚਿੰਤਾ ਪ੍ਰਗਟ ਕਰਦਾ ਹੈ ।

ਦਰਬਾਰ ਭਾਰਤ ਸਰਕਾਰ ਵਲੋਂ ਫਲਸਤੀਨੀ ਲੋਕਾਂ ਦੇ ਹੱਕਾਂ ਵਾਸਤੇ ਕੀਤੇ ਜਾ ਰਹੇ ਜਤਨਾਂ ਦੀ ਸ਼ਲਾਘਾ ਕਰਦਾ ਹੈ । ਇਸ ਗਲ ਵਾਸਤੇ ਆਸ ਅਤੇ ਅਰਦਾਸ ਕਰਦਾ ਹੈ ਕਿ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਇਸ ਸੰਬੰਧ ਵਿਚ ਅੰਤਰਾਸ਼ਟਰੀ ਧਿਰਾਂ ਨੂੰ ਇਸ ਅਭਾਗੇ ਖਿਤੇ ਵਿਚ ਅਮਨ ਸਥਾਪਤ ਕਰਨ ਵਾਸਤੇ ਪ੍ਰੇਰਣ ਵਿਚ ਸਫਲ ਹੋਣਗੇ ।

## ਮਤਾ ਨੰਬਰ ੩

ਨਾਮਧਾਰੀ ਦਰਬਾਰ ਪੰਜਾਬ ਅਤੇ ਬਾਕੀ ਦੇਸ਼ ਵਿਚ ਵਾਪਰ ਰਹੀਆਂ ਹਿੰਸਕ ਘਟਨਾਵਾਂ ਅਤੇ ਫਿਰਕੂ ਨਫਰਤ ਦਾ ਜ਼ਹਿਰ ਫੈਲਾਉਣ ਦੇ ਰੁਝਾਨ ਤੇ ਗਹਿਰੀ ਚਿੰਤਾ ਪ੍ਰਗਟ ਕਰਦਾ ਹੈ । ਗੁਰੂਆਂ ਦੀ ਧਰਤੀ ਪੰਜਾਬ, ਜਿਥੋਂ ਧਾਰਮਕ ਏਕਤਾ, ਸ਼ਾਂਤੀ ਅਤੇ ਸਰਬਤ ਦੇ ਭਲੇ ਦਾ ਸੰਦੇਸ਼ ਉਦੈਮਾਨ ਹੋਇਆ ਨੇ ਸਦਾ ਹੀ ਬਾਕੀ ਦੇਸ਼ ਦੀ ਆਤਮਕ ਅਤੇ ਪਦਾਰਥਕ ਖੇਤਰਾਂ ਵਿਚ ਅਗਵਾਈ ਕੀਤੀ ਹੈ । ਇਸ ਖਿਤੇ ਵਿਚ ਉਪ੍ਰੋਕਤ ਰੁਝਾਨ ਦਾ ਪ੍ਰਗਟ ਹੋਣਾ ਸਾਡੀਆਂ ਧਰਮ ਪ੍ਰਾਇਣ ਪਰੰਪਰਾਵਾਂ ਦੇ ਉਲਟ ਹੈ । ਦਰਬਾਰ ਸਮਝਦਾ ਹੈ ਕਿ ਅਜਿਹੀ ਸਥਿਤੀ ਵਿਚ ਦੇਸ਼ ਵਿਰੋਧੀ ਦੇਸੀ ਅਤੇ ਬਦੇਸ਼ੀ ਤਾਕਤਾਂ ਨੂੰ ਸ਼ਹਿ ਮਿਲਦੀ ਹੈ । ਨਾਮਧਾਰੀ ਦਰਬਾਰ ਸਾਰੇ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਦੀਆਂ ਸਮੂਹ ਜਾਤੀਆਂ ਵੱਖ ਵੱਖ ਫਿਰਕਿਆਂ ਅਤੇ ਧਰਮਾਂ ਦੇ ਲੋਕਾਂ ਸਿਆਸੀ ਅਤੇ ਸਮਾਜੀ ਪਾਰਟੀਆਂ ਪਤਰਕਾਰਾਂ ਅਤੇ ਸਰਕਾਰ ਦੇ ਕਾਰਕੁਨਾਂ ਤੇ ਨੇਤਾਵਾਂ ਨੂੰ ਹਾਰਦਿਕ ਬੇਨਤੀ ਕਰਦਾ ਹੈ ਕਿ ਇਸ ਦੂਸ਼ਤ ਵਾਤਾਵਰਨ ਨੂੰ ਠੀਕ ਕਰਨ ਵਾਸਤੇ ਅਪਣਾ ਤ੍ਰਾਣ ਲਾਉਣ । ਅਪਣੇ ਮਨ ਬਚਨ ਅਤੇ ਕਰਮਾਂ ਦੁਆਰਾ ਦੇਸ਼ ਵਾਸੀਆਂ ਵਿਚ ਪ੍ਰਸਪਰ ਪ੍ਰੇਮ ਅਤੇ ਸਦਭਾਵਨਾ ਦੀ ਸਪਿਰਟ ਨੂੰ ਉਜਾਗਰ ਕਰਕੇ ਸਰਬਤ ਦੇ ਭਲੇ ਦੇ ਸੰਦੇਸ਼ ਨੂੰ ਰੂਪ ਮਾਨ ਕਰਨ ।

## ਮਤਾ ਨੰਬਰ ੪

ਨਾਮਧਾਰੀ ਦਰਬਾਰ ਪੰਜਾਬ ਅਤੇ ਕੇਂਦਰ ਸਰਕਾਰ ਨੂੰ ਕਹਿਣਾ ਚਾਹੁੰਦਾ ਹੈ ਕਿ ਸਿਖ ਧਰਮ ਦੇ ਅਸਥਾਨਾਂ ਸਬੰਧੀ ਕੋਈ ਵੀ ਫੈਸਲਾ ਕਰਨ ਤੋਂ ਪਹਿਲਾਂ ਇਸ ਗਲ ਨੂੰ ਧਿਆਨ ਵਿਚ ਰੱਖਿਆ ਜਾਵੇ ਕਿ ਸਿਖ ਧਰਮ ਨਾਲ ਸਬੰਧਤ ਵੱਖ ਵੱਖ ਇਤਿਹਾਸਕ ਅਤੇ ਸਥਾਪਤ ਗੁਰੂ ਨਾਨਕ ਨਾਮ ਲੇਵਾ ਸੰਪਰਦਾਵਾਂ ਦੀਆਂ ਪਰੰਪਰਾਵਾਂ ਮਾਨਤਾਵਾਂ, ਮਰਿਆਦਾਵਾਂ ਅਤੇ ਅਧਿਕਾਰ ਖੇਤਰ ਨੂੰ ਸਿੱਧੇ ਜਾਂ ਅਸਿੱਧੇ ਢੰਗ ਨਾਲ ਕਿਸੇ ਵੀ ਤਰਾਂ, ਨੁਕਸਾਨ ਪਹੁੰਚਾਉਣ ਜਾਂ ਅਜਿਹੀ ਸੰਭਾਵਨਾ ਵਾਲੀ ਕੋਈ ਗਲ ਨਾ ਕੀਤੀ ਜਾਵੇ।

## ਮਤਾ ਨੰਬਰ ੫

ਨਾਮਧਾਰੀ ਦਰਬਾਰ ਜੰਗੇ ਆਜ਼ਾਦੀ ਦੇ ਸਿਰੜੀ ਘੁਲਾਟੀਏ ਗਿਆਨੀ ਜ਼ੈਲ ਸਿੰਘ ਜੀ ਦੇ ਭਾਰਤ ਦੇ ਸਤਵੇਂ ਰਾਸ਼ਟਰਪਤੀ ਚੁਣੇ ਜਾਣ ਤੇ ਹਾਰਦਿਕ ਖੁਸ਼ੀ ਪਰਗਟ ਕਰਦਾ ਹੈ। ਗਿਆਨੀ ਜੀ ਨੇ ਪਰਜਾ ਮੰਡਲ ਦੀ ਰਿਆਸਤੀ ਆਜ਼ਾਦੀ ਦੀ ਤਹਿਰੀਕ ਤੋਂ ਲੈ ਕੇ ਦੇਸ਼ ਸੁਤੰਤਰਤਾ ਤਕ ਦੇਸ਼ ਵਾਸਤੇ ਕੁਰਬਾਨੀਆਂ ਭਰਿਆ ਜੀਵਨ ਜੀਵਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਲ ਲੁਧਿਆਣੇ ਦੀ ਸਟੇਟ ਪੀਪਲਜ਼ ਕਾਨਫਰੰਸ ਤੋਂ ਲੈ ਕੇ ਉਹਨਾਂ ਦਾ ਨਿਕਟ ਸਬੰਧ ਸੀ ਜੋ ਹੁਣ ਤਕ ਮੌਜੂਦਾ ਸ੍ਰੀ ਸਤਿਗੁਰੂ ਜੀ ਦੇ ਸਮੇਂ ਤੱਕ ਕਾਇਮ ਹੈ।

ਦਰਬਾਰ ਜਿਥੇ ਗਿਆਨੀ ਜੀ ਨੂੰ ਦੇਸ਼ ਦੇ ਪ੍ਰਥਮ ਨਾਗਰਿਕ ਚੁਣੇ ਜਾਣ ਤੇ ਵਧਾਈ ਭੇਜਦਾ ਹੈ, ਉਥੇ ਪ੍ਰਧਾਨ ਮੰਤਰੀ ਸ੍ਰੀਮਤੀ ਗਾਂਧੀ ਜੀ ਦਾ ਇਕ ਗੁਰਸਿਖ ਨੂੰ ਇਸ ਪਦਵੀ ਵਾਸਤੇ ਚੁਨਣ ਲਈ ਧਨਵਾਦ ਕਰਦਾ ਹੈ। ਦਰਬਾਰ ਗਿਆਨੀ ਜੀ ਦੇ ਸਫਲ ਆਪਰੇਸ਼ਨ ਉਤੇ ਖੁਸ਼ੀ ਪਰਗਟ ਕਰਦਾ ਹੈ ਅਤੇ ਉਹਨਾਂ ਦੀ ਚੰਗੀ ਸਿਹਤ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ।



# ਬੰਨੋਆਣਾ ਸਨਮਾਨ ਸਮਾਰੋਹ

ਪਿਛਲੇ ਦਿਨੀਂ ਸਥਾਨਕ ਲਇਨਜ਼ ਭਵਨ ਵਿਖੇ ਪੰਜਾਬੀ ਦੇ ਪ੍ਰਸਿਧ ਪੱਤਰਕਾਰ ਸ: ਗੁਰਬਖਸ਼ ਸਿੰਘ ਬੰਨੋਆਣਾ ਦੇ ਸਨਮਾਨ ਵਿਚ ਉਹਨਾਂ ਦੇ ਮਿਤਰਾਂ ਤੇ ਸਨੇਹੀਆਂ ਵਲੋਂ ਇਕ ਸ਼ਨਦਾਰ ਸਨਮਾਨ ਸਮਾਰੋਹ ਕੀਤਾ ਗਿਆ, ਜਿਸ ਵਿਚ ਪੱਤਰਕਾਰੀ, ਪੰਜਾਬ ਸਾਹਿਤ ਅਤੇ ਸਭਿਆਚਾਰ ਪ੍ਰਤੀ ਉਹਨਾਂ ਦੀਆਂ ਭਰਪੂਰ ਸੇਵਾਵਾਂ ਨੂੰ ਮੁੱਖ ਰਖਕੇ ਉਹਨਾਂ ਨੂੰ ਸਨਮਾਨ ਵਜੋਂ ਇਕ ਬਜਾਜ ਪ੍ਰਪਰ ਸਕੂਟਰ ਭੇਟ ਕੀਤਾ ਅਤੇ ਲਗਭਗ 3000/- ਨਕਦ ਮੋਮੈਂਟੋ ਅਤੇ ਦੋਸ਼ਾਲ ਭੇਟ ਕੀਤੇ ਗਏ। ਪੱਤਰਕਾਰੀ ਦੇ ਇਤਿਹਾਸ ਵਿਚ ਇਹ ਪਹਿਲਾਂ ਮੋਕਾ ਹੈ, ਜਦੋਂ ਗੈਰ-ਸਰਕਾਰੀ ਤੋਰ ਤੇ ਕਿਸੇ ਪੱਤਰਕਾਰ ਦਾ ਇੰਨੇ ਵੱਡੇ ਪੈਮਾਨੇ ਤੇ ਕਾਰੀ ਇੱਕਠ ਵਿਚ ਸਨਮਾਨ ਕੀਤਾ ਗਿਆ ਹੋਵੇ। ਇਸ ਮੌਕੇ ਤੇ ਰੋਜ਼ਾਨਾ ਹਿੰਦ ਸਮਾਚਾਰ ਪੰਜਬ ਕੇਸਰੀ ਤੇ ਜੱਗ ਬਾਣੀ ਦੇ ਸੰਪਾਦਕ ਸ੍ਰੀ ਰਮੇਸ਼ ਚੰਦਰ ਨੇ ਬੰਨੋਆਣਾ ਜੀ ਦੀਆਂ ਪੱਤਰਕਾਰੀ ਬਾਰੇ ਸੇਵਾਵਾਂ ਉਹਨਾਂ ਦੀ ਨਿਰਪੱਖਤਾ ਤੇ ਇਮਾਨਦਾਰੀ ਦੀ ਜ਼ੋਰਦਾਰ ਸ਼ਬਦਾਂ ਵਿਚ ਤਾਰੀਫ ਕੀਤੀ ਤੇ ਕਿਹਾ ਕਿ ਪੱਤਰਕਾਰਾਂ ਨੂੰ ਬੰਨੋਆਣਾ ਜੀ ਦੇ ਪੈਰ ਚਿਨ੍ਹਾਂ ਤੇ ਚਲ ਕੇ ਆਪਣੇ ਸਵੈਮਾਨ ਵਿਚ ਵਾਧਾ ਕਰਨਾ ਚਾਹੀਦਾ ਹੈ। ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ: ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਸ: ਬੰਨੋਆਣਾ ਨੇ ਆਪਣੇ ਸੰਪਾਦਕੀ ਨੋਟਾਂ ਵਿਚ ਹਮੇਸ਼ਾਂ ਫਿਰਕੂ ਏਕਤਾ ਕਾਇਮ ਰਖਣ ਤੇ ਜ਼ੋਰ ਦਿਤਾ ਹੈ, ਤੇ ਕਦੇ ਕੋਈ ਅਜੇਹੀ ਗਲ ਨਹੀਂ ਲਿਖੀ ਜਿਸ ਨਾਲ ਰਾਜ ਵਿਚ ਫਿਰਕੂ ਨਫਰਤ ਫੈਲਣ ਵਿਚ ਸਹਾਇਤਾ ਮਿਲਦੀ ਹੋਵੇ। ਪੰਜਾਬੀ ਦੇ ਪ੍ਰਸਿੱਧ ਪੱਤਰਕਾਰ ਗਿ: ਭਜਨ ਸਿੰਘ ਨੇ ਬੰਨੋਆਣਾ ਜੀ ਬਾਰੇ ਜਾਣਕਾਰੀ ਦਿਤੀ ਤੇ ਕਿਹਾ ਕਿ ਉਹ ਬੜੇ ਸਿਰੜੀ ਪੱਤਰਕਾਰ ਹਨ, ਜਿਨ੍ਹਾਂ ਨੇ ਕਦੇ ਵੀ ਸਨਮਾਨ ਪ੍ਰਾਪਤ ਕਰਨ ਦੀ ਇੱਛਾ ਜਾਹਰ ਨਹੀਂ ਕੀਤੀ। ਇਸ ਸਨਮਾਨ ਲਈ ਉਹਨਾਂ ਨੂੰ ਕਈ ਮਹੀਨਿਆਂ ਦੀ ਲਗਾਤਾਰ ਪ੍ਰੇਰਨਾਂ ਪਿਛੋਂ ਰਾਜ਼ੀ ਕੀਤਾ ਗਿਆ ਹੈ ਤੇ ਖੁਸ਼ੀ ਦੀ ਗੱਲ ਹੈ ਕਿ ਇਸ ਸਮਰੋਹ ਵਿਚ ਉਹਨਾਂ ਦਾ ਸਨਮਾਨ ਕਰਨ ਲਈ ਦੂਰੋਂ ਨੇੜਿਓਂ ਉਹਨਾਂ ਦੇ ਪ੍ਰਸ਼ੰਸਕ ਤੇ ਸਨੇਹੀ ਵਡੀ ਗਿਣਤੀ ਵਿਚ ਅਪੜੇ ਹਨ। ਸ: ਸੁਰਜੀਤ ਸਿੰਘ ਸੇਖੀ (ਅਜੀਤ) ਨੇ ਬੰਨੋਆਣਾ ਜੀ ਦੀ ਪ੍ਰਸ਼ੰਸਾ ਕਰਦਿਆਂ ਉਹਨਾਂ ਨੂੰ ਇਮਾਨਦਾਰ ਤੇ ਪੂਰੀ ਲਗਨ ਤੇ ਮੇਹਨਤ ਨਾਲ ਕੰਮ ਕਰਨ ਵਾਲਾ ਪੱਤਰਕਾਰ ਕਰਾਰ ਦੇਂਦਿਆਂ ਕਿਹਾ ਕਿ ਇਸ ਵਿਚ ਕੋਈ ਸੰਦੇਹ ਨਹੀਂ ਕਿ ਉਹਨਾਂ ਵਰਗਾ ਕੋਈ ਹੋਰ ਪੱਤਰਕਾਰ ਇਸ

(ਬਾਕੀ ਦੇਖੋ ਸਫਾ ੩੨)

# ਬੰਨੋਆਣਾ ਸਨਮਾਨ ਸਮਾਰੋਹ
## ਕੁਝ ਝਲਕੀਆਂ

੧੦ ਅਕਤੂਬਰ ੧੯੮੨ ਨੂੰ (ਬਾਬਾ) ਸ: ਗੁਰਬਖਸ਼ ਸਿੰਘ ਬੰਨੋਆਣਾ ਨੂੰ ਪਬਲਿਕ ਤੌਰ ਤੇ ਸਨਮਾਨਿਤ ਕੀਤਾ ਗਿਆ। ਇਸ ਸਮਾਰੋਹ ਦੀਆਂ ਝਲਕੀਆਂ ਦੇ ਕੁਝ ਅੰਸ਼ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ।



ਸ: ਜੋਧ ਸਿੰਘ ਜੀ, ਸ੍ਰੀ ਰਮੇਸ਼ ਜੀ (ਹਿੰਦ ਸਮਾਚਾਰ) ਨੂੰ ਸਨਮਾਨ ਪੱਤ੍ਰਕਾ ਦੀ ਕਾਪੀ ਭੇਟ ਕਰ ਰਹੇ ਹਨ।




ਸਮਾਗਮ ਦਾ ਮੰਗਲਮਈ ਸ਼ੁਭ ਆਰੰਭ। ਬਲਜੀਤ ਸਿੰਘ ਦੁਆਰਾ ਤਾਰ ਸ਼ਹਿਨਾਈ ਅਤੇ ਸੁਖਵਿੰਦਰ ਸਿੰਘ ਦੁਆਰਾ ਤਬਲਾ ਵਾਦਨ।



ਸ੍ਰੀ ਠਾਕਰ ਦਾਸ ਚਾਵਲਾ, ਅਤੇ ਗੁਰਮੀਤ ਪਲਾਹੀ ਸ੍ਰੀਮਤੀ ਹਰਬੀਰ ਕੌਰ ਨੂੰ ਸ਼ਾਲ ਭੇਟ ਕਰ ਰਹੇ ਹਨ।



ਗਿਆਨੀ ਭਜਨ ਸਿੰਘ ਅਤੇ ਸ: ਰਾਜਿੰਦਰ ਸਿੰਘ ਰਾਣਾ ਬੰਨੋਆਣਾ ਜੀ ਨੂੰ ਸਕੂਟਰ ਦੀਆਂ ਚਾਬੀਆਂ ਅਤੇ [illegible]



ਸ੍ਰੀਮਤੀ ਅਤੇ ਸ੍ਰੀ ਬੰਨੋਆਣਾ ਨਵੇਂ ਸਕੂਟਰ ਤੇ। ਨਾਲ: ਇੰਦਰ ਜੀਤ ਸਿੰਘ ਅਣਖੀ, ਜੰਗ ਬਹਾਦਰ ਸਿੰਘ [illegible]



ਸ੍ਰੀ ਵਿਜੈ ਚੋਪੜਾ (ਹਿੰਦ ਸਮਾਚਾਰ) ਦੁਆਰਾ ਅਭਿਨੰਦਨ



ਸ: ਸੁਰਜੀਤ ਸਿੰਘ ਸੇਖੀ (ਅਜੀਤ) ਦੁਆਰਾ ਵਧਾਈਆਂ



ਸ੍ਰੀ ਅਜੀਤ ਕੁਮਾਰ, ਪ੍ਰਧਾਨ ਪੰਜਾਬ ਵਰਕਿੰਗ ਜਰਨ-ਲਿਸਟ ਯੂਨੀਅਨ ਵਲੋਂ ਸ਼ੁਭ ਇਛਾਵਾਂ



ਪ੍ਰਸਿੱਧ ਪੱਤ੍ਰਕਾਰ ਸ੍ਰੀ ਕ੍ਰਿਸ਼ਨ ਲਾਲ ਢੱਲ ਭੈਣੋਆਣਾ ਦਾ ਪੁਰਾਣਾ ਬੇਲੀ



ਕਾਮਰੇਡ ਸੁਰਜਨ ਜ਼ੀਰਵੀ (ਨਵਾਂ ਜ਼ਮਾਨਾ) ਵਲੋਂ ਵਧਾਈਆਂ



ਮਿਤਰ ਮੰਡਲ ਦਾ ਇਕ ਦ੍ਰਿਸ਼। ਸ: ਇਕਬਾਲ ਸਿੰਘ, ਹਰਨਾਮ ਸਿੰਘ ਨਰੂਲਾ, ਨਰੰਜਣ ਸਿੰਘ ਮਾਨ ਡ: ਆਹੂਜਾ, ਆਦਿ।



ਯੂਥ ਕਾਂਗਰਸ ਆਈ ਨੇਤਾ ਸ: ਇਕਬਾਲ ਸਿੰਘ
ਵਲੋਂ ਵਧਾਈਆਂ



ਸ੍ਰੀ ਜੰਗ ਬਹਾਦਰ ਗੋਇਲ ਸਹਾਇਕ ਕਮਿਸ਼ਨਰ
ਜਲੰਧਰ ਨਗਰ ਨਿਗਮ ਦੁਆਰਾ ਅਭਿਨੰਦਨ



ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰ ਸ:
ਸੁਖਦੇਵ ਸਿੰਘ ਵਲੋਂ ਸ਼ੁਭ ਕਾਮਨਾਵਾਂ



ਸ: ਜਗਦੀਸ਼ ਸਿੰਘ ਪ੍ਰਧਾਨ, ਜ਼ਿਲਾ ਅਕਾਲੀ ਜੱਥਾ
(ਸੰਤ) ਵਲੋਂ ਵਧਾਈਆਂ



ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ, ਸ: ਜੀਵਨ ਸਿੰਘ
ਦੁਆਰਾ ਸਤਿਕਾਰ।



ਸ੍ਰੀ ਪ੍ਰੀਤਮ ਸਿੰਘ ਕਵੀ ਦੁਆਰਾ ਨਿਘੀ ਮਿਤ੍ਰਤਾ ਦਾ ਪ੍ਰਗਟਾਵਾ



ਪ੍ਰਸਿਧ ਸਿਖਿਆ ਸ਼ਾਸਤਰੀ ਡਾ: ਰੋਸ਼ਨ ਲਾਲ ਆਹੂਜਾ ਬੰਨੋਆਣਾ ਜੀ ਨਾਲ



ਕੇਂਦਰੀ ਪੰਜਾਬੀ ਲੇਖਕ ਸਭਾ ਦੇ ਜਨਰਲ ਸਕੱਤਰ ਸ: ਰਘਬੀਰ ਸਿੰਘ ਵਲੋਂ ਸੁਆਗਤ




ਸਮਾਗਮ ਦੇ ਪ੍ਰਧਾਨ ਪ੍ਰਸਿਧ ਲੇਖਕ ਪ੍ਰੋ: ਸੁਰਿੰਦਰ ਸਿੰਘ ਨਰੂਲਾ



ਪ੍ਰੋ: ਪਿਆਰਾ ਸਿੰਘ ਭੋਗਲ ਪ੍ਰਧਾਨ ਪੰ: ਲੇਖਕ ਸਭਾ ਜਲੰਧ




ਕਨਵੀਨਰ ਜਸਵੀਰ ਸਿੰਘ ਦੁਆਰਾ ਧੰਨਵਾਦ



ਹਾਜ਼ਰ ਮਿਤ੍ਰ ਮੰਡਲ ਦਾ ਇਕ ਦ੍ਰਿਸ਼। ਤੇਰਾ ਸਿੰਘ ਚੰਨ, ਪ੍ਰੀਤਮ ਸਿੰਘ ਕਵੀ, ਕਰਨਲ ਗੁਲਚਰਨ ਸਿੰਘ, ਜਸਵੰ ਸਿੰਘ ਰਾਹੀ ਸ: ਰਵੇਲ ਸਿੰਘ ਆਦਿ।

ਕਹਾਣੀ

# ਲਹੂ ਦੇ ਹਸਤਾਖਰ

—ਜਸਵੰਤ ਸਿੰਘ ਵਿਰਦੀ

(ਇਹ ਕਹਾਣੀ ਜਲ੍ਹਿਆਂ ਵਾਲਾ ਬਾਗ ਦੇ ਸਾਕੇ ਦੀ ਪਿਠ ਭੂਮੀ ਵਿਚ ਲਿਖੀ ਗਈ ਹੈ। —ਸੰਪਾਦਕ)

ਇਸ਼ਤਿਹਾਰ ਬੜੀ ਕਾਹਲੀ ਵਿਚ ਛਪੇ ਸਨ, ਅਤੇ ਰਾਤੋ-ਰਾਤ ਹੀ ਉਨ੍ਹਾਂ ਨੂੰ ਸਾਰੇ ਸ਼ਹਿਰ ਦੀਆਂ ਕੰਧਾਂ ਤੇ ਲਾਇਆ ਜਾਣਾ ਸੀ। ਸਮੁੱਚੇ ਸ਼ਹਿਰ ਵਿਚ ਫੌਜੀ ਪਹਿਰਾ ਸੀ ਤੇ ਜੇਕਰ ਇਸ਼ਤਿਹਾਰਾਂ ਨੂੰ ਸਵੇਰ ਤੋਂ ਪਹਿਲਾਂ ਕੰਧਾਂ ਤੇ ਨਾ ਲਾਇਆ ਜਾਂਦਾ, ਤਾਂ ਉਨ੍ਹਾਂ ਨੇ ਮਿੱਟੀ ਹੋ ਜਾਣਾ ਸੀ... ਸਮੇਂ ਤੋਂ ਪਛੜੇ ਹੋਏ...

ਦਸ-ਅਪ੍ਰੈਲ ਨੂੰ ਜਦੋਂ ਲੋਕਾਂ ਨੇ ਤਸ਼ੱਦਦ ਕਰਨ ਵਾਲੇ ਐਕਟ ਦੇ ਵਿਰੁਧ ਮੁਜ਼ਾਹਰਾ ਕੀਤਾ ਤਾਂ ਫੌਜ ਨੇ ਪੰਝੀ-ਤੀਹ ਬੰਦਿਆਂ ਨੂੰ ਗੋਲੀਆਂ ਨਾਲ ਭੁੰਨ ਦਿਤਾ। ਜਵਾਬ 'ਚ ਜਦੋਂ ਸ਼ਹਿਰ ਦੇ ਲੋਕਾਂ ਨੇ ਵੀ ਪੰਜ ਫੌਜੀ ਅਫਸਰਾਂ ਦੇ ਸਿਰ ਲਾਹ ਕੇ ਚੌਰਾਹੇ ਵਿਚ ਗੱਡ ਦਿਤੇ, ਤਦ ਹੀ ਨਾਰ੍ਹਾ ਬੁਲੰਦ ਕਰਨ ਦੇ ਬਦਲੇ 'ਚ ਕਤਲੇ ਆਮ ਦਾ ਹੁਕਮ ਹੋਇਆ ਸੀ।

ਕਈ ਦਿਨਾਂ ਤੋਂ ਸ਼ਹਿਰਾਂ ਦੇ ਗਲੀਆਂ-ਬਾਜ਼ਾਰ ਵੀਰਾਨ ਪਏ ਸਨ। ਲੋਕ ਖਿੜਕੀਆਂ ਵਿਚੀਂ ਝਾਕਦੇ ਤੇ ਫੇਰ ਮੂੰਹ ਭੂਆ ਲੈਂਦੇ ਸਨ।...ਕਿਤੇ ਕਿਸੇ ਵੇਲੇ ਜਦੋਂ ਕੋਈ ਗਰਮ ਲਹੂ ਵਾਲਾ ਨੌਜਵਾਨ ਵਿਰੋਧ ਦਾ ਨਾਰ੍ਹਾ ਲਾ ਕੇ ਬਾਜ਼ਾਰ ਵਿਚੋਂ ਲੰਘਦਾ ਤਾਂ ਗੋਲੀ ਵੀ ਉਨੀ ਹੀ ਤੇਜ਼ੀ ਨਾਲ ਉਹਦਾ ਪਿੱਛਾ ਕਰਦੀ। ਫੇਰ ਹਵਾ ਵਿਚ ਨਾਰ੍ਹਾ ਤਾਂ ਗੂੰਜਦਾ ਨਜ਼ਰ ਆਉਂਦਾ ਪਰ ਗਭਰੂ ਕਿਤੇ ਨਾ ਦਿਸਦਾ!

'ਹੁਣ ਇਸ ਨਾਰ੍ਹੇ ਨੂੰ ਕਿਵੇਂ ਗੋਲੀ ਮਾਰੀ ਜਾਵੇ?'

ਸਰਕਾਰੀ ਅਧਿਕਾਰੀ ਚਿੰਤਾ ਨਾਲ ਸਲਾਹਾਂ ਕਰਦੇ—

'ਜਿਵੇਂ ਵੀ......ਪਰ ਲੋਕਾਂ ਦੀ ਆਵਾਜ਼ ਜ਼ਰੂਰ ਬੰਦ ਹੋਣੀ ਚਾਹੀਦੀ ਹੈ।'

'ਲੋਕਾਂ ਦੀ ਆਵਾਜ਼?'

'ਹਾ-ਆਂ...'

'ਅਸੀਂ ਬੰਦ ਕਰ ਲਵਾਂਗੇ?'

'ਹਾਂ......'

'ਹੂੰ?' ਕਿਸੇ ਦਾ ਚਿਹਰਾ ਪੁਛਦਾ।

'ਹਾਂ!' ਕਿਸੇ ਹੋਰ ਦਾ ਚਿਹਰਾ...

ਫੇਰ ਉਹ ਲੋਕ ਤੱਸਲੀ ਨਾਲ ਸੋਚਦੇ—

'ਸ਼ਹਿਰ ਨੂੰ ਤਾਂ ਅਸੀਂ ਖਾਮੋਸ਼ ਕਰ ਦਿਤਾ ਹੈ।'

'ਪਰ ਜੇਕਰ ਲੋਕ ਵੀ ਖਾਮੋਸ਼ ਹੋ ਜਾਣ...' ਕੋਈ ਕਹਿੰਦਾ।

'ਲੋਕਾਂ ਦਾ ਕੀ ਹੈ?...' ਕੋਈ ਹੋਰ...

'ਸ਼ਹਿਰ ਲੋਕਾਂ ਨਾਲ ਹੀ ਬਣਦੇ ਨੇ।'

'ਪਰ ਜੇਕਰ ਸ਼ਹਿਰ ਹੀ ਨਾ ਰਹਿਣ?'

'ਲੋਕ ਹੋਰ ਬਣਾ ਲੈਣਗੇ।'

'ਜੇਕਰ ਲੋਕ ਜੀਉਂਦੇ ਰਹੇ, ਤਦ ਹੀ...'

'ਹਾਂ, ਤਦ ਹੀ...'

ਫੇਰ ਉਹ ਛੋਟੇ ਅਫਸਰ ਇਕ ਦੂਸਰੇ ਨੂੰ ਘੂਰਦੇ। ਜਿਵੇਂ ਕਹਿ ਰਹੇ ਹੋਣ: 'ਮੈਨੂੰ ਤੇਰੀ ਆਵਾਜ਼ ਵਿਚੋਂ ਬਗ਼ਾਵਤ ਦੀ ਬੂ ਆ ਰਹੀ ਹੈ।'

'ਪਰ ਮੈਂ ਤਾਂ ਵਫਾਦਾਰ ਸਰਕਾਰੀ ਅਧਿਕਾਰੀ ਹਾਂ।

'ਫੇਰ ਵੀ...'

'ਤੇ ਤੂੰ?' ਦੂਸਰਾ ਪੁਛਦਾ। ਜਵਾਬ 'ਚ ਪਹਿਲੇ ਦਾ ਚਿਹਰਾ ਕਹਿੰਦਾ—

'ਮੈਂ ਲੋਕਾਂ ਨੂੰ ਤਬਾਹ ਕਰਕੇ ਸਰਕਾਰ ਪ੍ਰਤਿ ਆਪਣੀ ਵਫਾਦਾਰੀ ਸਾਬਿਤ ਕਰ ਦਿਆਂ ਗਾ!'

ਸ਼ਹਿਰ ਵਿਚ ਹੁਕਮ ਸੀ ਕਿ ਘਰੋਂ ਬਾਹਰ ਨਿਕਲਣ ਵਾਲੇ ਦਾ ਗੋਲੀਆਂ ਦੇ ਧਮਾਕੇ ਨਾਲ ਸੁਆਗਤ ਕੀਤਾ ਜਾਵੇ! ਪਰ ਲੋਕ ਹਾਲੇ ਇਸ ਤਰ੍ਹਾਂ ਦੇ ਸੁਆਗਤ ਲਈ ਤਿਆਰ ਨਹੀਂ ਸਨ।

ਹਾਂ, ਕਿਤੇ-ਕਿਤੇ ਸਰਕਾਰ ਆਪਣੇ ਪੱਖੀ ਨੇਤਾਵਾਂ ਦਾ ਹਾਰਾਂ ਨਾਲ ਵੀ ਸੁਆਗਤ ਕਰ ਰਹੀ ਸੀ। ਪਰ ਦੇਸ਼ ਭਗਤਾਂ ਦੀਆਂ ਨਜ਼ਰਾਂ ਵਿਚ ਉਹ ਹਾਰ ਦੇਸ਼ ਦੀ ਹਾਰ ਦਾ ਕਾਰਣ ਬਣ ਰਹੇ ਸਨ।

ਹਵਾ ਵਿਚ ਤਾਂ ਇਹ ਸਭੋ ਗੱਲਾਂ ਥਿਰਕ ਹੀ ਰਹੀਆਂ ਸਨ, ਪਰ ੧੩-ਅਪ੍ਰੈਲ ਨੂੰ ਦੇਸ਼ ਭਗਤਾਂ ਦਾ ਜਿਹੜਾ ਜਲਸਾ ਹੋ ਰਿਹਾ ਸੀ, ਉਸ ਵਾਸਤੇ ਲੋਕਾਂ ਦਾ ਜੁੜਣਾ ਜ਼ਰੂਰੀ ਸੀ। ਇਸੇ ਉਦੇਸ਼ ਲਈ ਹੀ ਇਸ਼ਤਿਹਾਰ ਛਪੇ ਸਨ। ਜੇਕਰ ਇਹ ਇਸ਼ਤਿਹਾਰ ਰਾਤੋ ਰਾਤ ਸ਼ਹਿਰ ਦੀਆਂ ਕੰਧਾਂ ਤੇ ਲਗ ਜਾਂਦੇ ...ਤਾਂ...

ਪਰ ਇਸ ਕੰਮ ਲਈ ਹਾਲੇ ਕੋਈ ਵੀ ਅਗੇ ਨਹੀਂ ਸੀ ਵਧਦਾ:

'ਕੀ ਜਲਸੇ ਲਈ ਇਸ਼ਤਿਹਾਰ ਜ਼ਰੂਰੀ ਨੇ ?'

'ਹਾਂ !'

'ਲੋਕਾਂ ਨੂੰ ਉਂਜ ਵੀ ਤਾਂ ਪਤਾ ਹੀ ਹੈ !'

'ਪਰ ਸਰਕਾਰ ਨੂੰ ਵੀ ਤਾਂ ਪਤਾ ਲਗਣਾ ਚਾਹੀਦਾ ਹੈ ਕਿ ਸ਼ਹਿਰ ਦੇ ਲੋਕ ਜੀਉਂਦੇ ਜਾਗਦੇ ਨੇ...'

'ਤਾਂ ਕੀ ਜੀਉਂਦੇ ਜਾਗਦੇ ਨਹੀਂ ?'

'ਇਹ ਤੇਰਾਂ ਅਪ੍ਰੈਲ ਨੂੰ ਪਤਾ ਲਗੇਗਾ !'

'ਚਲੋ ਠੀਕ ਹੈ।' ਅਤੇ ਗੱਲ ਕਹਿਣ ਵਾਲਾ ਬੰਦਾ ਇਸ਼ਤਿਹਾਰ ਲਗਾਣ ਲਈ ਅਗੇ ਵਧ ਗਿਆ :

'ਸਭ ਤੋਂ ਪਹਿਲਾਂ ਮੈਂ ਹੀ ਸੀਸ ਭੇਟ ਕਰਦਾ ਹਾਂ !'

'ਵਾਹ ਹਾ !'

'ਹਾਂ, ਸੀਸ ਦੇ ਇਲਾਵਾ ਜ਼ਿੰਦਗੀ ਵਿਚ ਹੋਰ ਹੈ ਵੀ ਕੀ ?'

'ਖੂਬ !'

ਪਰ ਕਿਸੇ ਹੋਰ ਨੇ ਕਿਹਾ—'ਸਿਰ ਤੇ ਕਫਨ ਤਾਂ ਬੰਨ ਲੈ !'

'ਕਿਉਂ ?' ਉਹਨੇ ਪੁਛਿਆ।

'ਸੰਗ੍ਰਾਮ 'ਚ ਜਾਣ ਵਾਲੇ ਲੋਕ ਇਸੇ ਤਰ੍ਹਾਂ ਹੀ ਕਰਦੇ ਨੇ !'

ਉਹ ਗੜ੍ਹਕ ਹੱਸ ਪਿਆ—'ਮੈਂ ਮਰਨ ਲਈ ਨਹੀਂ ਚਲਿਆ !'

'ਹੋਰ ?'

'ਨਿਸਚੈ ਕਰਿ ਆਪਣੀ ਜੀਤ ਕਰੋਂ !'

'ਵਾਹਵਾ !'

ਫੇਰ ਉਹਨੇ ਵੇਖਿਆ ਕਿ ਉਹਦਾ ਹੱਥ ਵਟਾਣ ਲਈ ਸੈਂਕੜਿਆਂ ਦੀ, ਹਜ਼ਾਰਾਂ ਦੀ ਭੀੜ ਉਹਦੇ ਨਾਲ ਸੀ। ਜਿਵੇਂ ਉਹ ਮਨੁਖੀ ਹੱਥ ਨਹੀਂ, ਸਗੋਂ ਮਸ਼ੀਨਾਂ ਹੋਣ !' ਜਾਂ, ਜਿਵੇਂ ਇਸ਼ਤਿਹਾਰ ਖੁਦ ਬਖੁਦ ਹੀ...

ਸ਼ਹਿਰ ਬੜਾ ਵੱਡਾ ਸੀ, ਜਿਵੇਂ ਕੋਈ ਵਿਸ਼ਾਲ ਦੇਸ਼ ਹੋਵੇ ਪਰ ਇਸ਼ਤਿਹਾਰ ਥੋੜੇ ਸਨ, ਘਟ ਸਨ ! ਜਦੋਂ ਇਸ਼ਤਿਹਾਰ ਖਤਮ ਹੋ ਗਏ ਤਾਂ ਲੋਕਾਂ ਨੇ ਆਪਣੇ ਲਹੂ ਨਾਲ ਸਫੇਦ ਕਾਗਜ਼ਾਂ ਤੇ 'ਆਜ਼ਾਦੀ ਜ਼ਿੰਦਾਬਾਦ !' ਲਿਖਕੇ ਉਨ੍ਹਾਂ ਨੂੰ ਦੀਵਾਰਾਂ ਤੇ ਲਾਉਣਾਂ ਸ਼ੁਰੂ ਕਰ ਦਿਤਾ।

ਕਿਸੇ ਨੇ ਅਚਾਨਕ ਹੀ ਕਿਹਾ—'ਜੇ ਕਰ ਕੋਈ ਕਵੀ ਵੀ ਇਥੇ ਹੁੰਦਾ ਤਾਂ ਕੰਧਾਂ ਤੇ ਜੋਸ਼ੀਲੀ ਕਵਿਤਾ ਲਿਖਦਾ !'

'ਸ਼ਾਇਦ ਕੋਈ ਕਵੀ ਨਿਤਰ ਹੀ ਪਵੇ—!'

'ਕੋਈ ਕਿਉਂ ?'

'ਕਿਉਂਕਿ ਬਹੁਤੇ ਕਵੀ ਅਤੇ ਵਿਦਵਾਨ ਤਾਂ ਸਰਕਾਰ ਦੇ ਸੋਹਿਲੇ ਗਾਉਣ ਵਿਚ ਰੁਝੇ ਹੋਏ ਨੇ !'

'ਜੇਕਰ ਕਲ੍ਹ ਨੂੰ ਹੀ ਸਰਕਾਰ ਬਦਲ ਗਈ ?'

'ਫੇਰ ਉਹ ਨਵੀਂ ਸਰਕਾਰ ਨਾਲ ਹੋਣਗੇ !'

'ਪਹਿਲੀ ਸਰਕਾਰ ਦਾ ਮਰਸੀਆ ਲਿਖੇ ਬਗੈਰ ਹੀ ?

'ਉਹ ਕਵੀ ਪਿਛਲੀ ਸਦੀ 'ਚ ਹੀ ਸਨ...'

'ਪਰ ਫੇਰ ਵੀ ਕੋਈ ਤਾਂ ਨਿਤਰੇਗਾ ਹੀ !'

'ਹਾਂ, ਪਰ ਹਾਲੇ ਉਹ ਲੋਕ ਜੇਲ੍ਹਾਂ 'ਚ ਪਏ ਨੇ !'

ਚਲੋ ਅਸੀਂ ਲਹੂ ਨਾਲ ਤਾਂ ਹਸਤਾਖਰ ਕਰ ਹੀ ਸਕਦੇ ਹਾਂ !'

'ਨਿਰੇ ਹਸਤਾਖਰ ਹੀ ?'

'ਇਹ ਵੇਲਾ ਆਉਣ ਤੇ...'

'ਚੰਗਾ ਚਲੋ ਫੇਰ ! ਛੇਤੀ ਕਰੋ। ਦਿਨ ਚੜ੍ਹਣ ਵਾਲਾ ਹੈ।'

'ਬਸ, ਸਾਨੂੰ ਵੀ ਤਾਂ ਦਿਨ ਦੇ ਚੜ੍ਹਾ ਦੀ ਹੀ ਉਡੀਕ ਹੈ !'

'ਕਈ ਲੋਕ ਦਿਨ ਦੇ ਚੜ੍ਹਾ ਨਾਲ ਵੀ ਨਹੀਂ ਜਾਗਦੇ......'

'ਪਰ ਇਹ ਪੋਸਟਰ ਪੜ੍ਹਕੇ ਜ਼ਰੂਰ ਜਾਗ ਪੈਣਗੇ !

ਅਗਲੇ ਦਿਨ, ਸਵੇਰ ਵੇਲੇ ਜਦੋਂ ਸ਼ਹਿਰ ਦੇ ਮੁਖ ਅਧਿਕਾਰੀ ਬ੍ਰਗੇਡੀਅਰ ਅਤੇ ਉਸ ਦੇ ਫੌਜੀਆਂ ਨੇ ਕੰਧਾਂ ਤੇ ਪੋਸਟਰ ਲਗੇ ਹੋਏ ਵੇਖੇ ਤਾਂ ਹੈਰਾਨ ਰਹਿ ਗਏ।

'ਇਹ ਜਲਸਾ ਅਜ ਹੀ ਹੋ ਰਿਹੈ ?' ਬ੍ਰਗੇਡੀਅਰ ਨੇ ਆਪਣੇ ਫੋਜੀਆਂ ਤੋਂ ਪੁਛਿਆ।

'ਹਾਂ ਜੀ !'

'ਫੇਰ ਤੁਸੀਂ ਗੋਲੀਆਂ ਕਾਇਮ ਕਰ ਲਵੋ ! ਅਸਾਂ ਜਲਸੇ 'ਚ ਆ ਰਹੇ ਲੋਕਾਂ ਨੂੰ ਕੇਵਲ ਨਸਾਣਾ ਹੀ ਨਹੀਂ। ਉਨ੍ਹਾਂ ਨੂੰ ਸਬਕ ਵੀ ਸਿਖਾਣਾ ਹੈ...ਤਾਂ ਕਿ ਸਾਰਾ ਹੀ ਦੇਸ਼...'

'ਯੈਸ ਸਰ !'

'ਬਸ ਸਰਕਾਰ ਨੂੰ 'ਯੈਸ ਸਰ' ਕਹਿਣ ਵਾਲੇ ਲੋਕ ਹੀ ਚਾਹੀਦੇ ਨੇ।'

'ਯੈਸ ਸਰ !'

ਕੰਧਾਂ ਤੇ ਲਗੇ ਹੋਏ ਇਸ਼ਤਿਹਾਰ ਪੂਰੇ ਤਪ ਤੇਜ਼ ਨਾਲ ਚਮਕ ਰਹੇ ਸਨ, ਤੇ ਉਨ੍ਹਾਂ ਤੇ ਉਭਰੇ ਹੋਏ ਸ਼ਬਦ : 'ਆਜ਼ਾਦੀ ਜ਼ਿੰਦਾਬਾਦ !' ਬ੍ਰਗੇਡੀਅਰ ਦੀ ਹਿੱਕ ਵਿਚ ਤੇਜ਼ ਬਰਛੇ ਵਾਂਗ ਖੁਭ ਰਹੇ ਸਨ। ਉਹਨੇ ਰੋਹ ਨਾਲ ਪੁਛਿਆ—

'ਇਹ ਇਸ਼ਤਿਹਾਰ ਕਿੰਨੇ ਲਾਏ ਨੇ !'

'ਜੀ, ਪਤਾ ਨਹੀਂ !'

ਇਸ਼ਤਿਹਾਰਾਂ ਦੇ ਥੱਲੇ ਨੁੱਕਰ ਵਿਚ ਇਹ ਵੀ ਉਕਰਿਆ ਹੋਇਆ ਸੀ—'ਅਸੀਂ ਖੁਦ ਹੀ ਛੱਪੇ ਅਤੇ ਕੰਧਾਂ ਤੇ ਲਗੇ ਹਾਂ !'

ਬ੍ਰਗੇਡੀਅਰ ਨੇ ਫੇਰ ਰੋਹ ਨਾਲ ਕਿਹਾ—

'ਗੋਲੀ ਚਲਾਓ !'

'ਕਿਸ ਤੇ ਸਰ ?'

'ਫਿਲਹਾਲ, ਪੋਸਟਰਾਂ ਤੇ ਹੀ...'

'ਜੀ...ਪਰ ?'

'ਹੁਕਮ ਮੰਨੋ !'

'ਜੀ, ਮੰਨਦੇ ਹਾਂ !'

'ਹਾਂ, ਆਤੰਕ ਫੈਲਾਉ ! ਆਤੰਕ ! ਇਸੇ ਤਰ੍ਹਾਂ ਹੀ ਤਾਨਾਸ਼ਾਹੀ ਕਾਇਮ ਰਹਿ ਸਕਦੀ ਹੈ !' ਗੋਲੀਆਂ ਦੀ ਵਾਛੜ, ਤੇਜ਼ !

ਬ੍ਰਗੇਡੀਅਰ ਫੇਰ ਕੜਕਿਆ—

'ਹਵਾ 'ਚ ਵੀ ਗੋਲੀ ਚਲਾਉ !'

'ਜੀ...ਈ...?'

'ਹਾਂ, ਹਵਾ 'ਚ ਵੀ ਲੋਕ ਸਾਹ ਲੈਂਦੇ ਨੇ । ਚਲਾਉ ਗੋਲੀ !...ਮੈਂ ਲੋਕਾਂ ਨੂੰ ਸਾਹ ਨਹੀਂ ਲੈਣ ਦੇਣਾ !'

ਪਰ ਲੋਕ ਗੋਲੀਆਂ ਨਾਲੋਂ ਵੀ ਤੇਜ਼ੀ ਨਾਲ ਪੋਸਟਰਾਂ ਤੇ ਉਕਰੇ ਹੋਏ ਨਾਰ੍ਹੇ ਲਾਉਂਦੇ ਹੋਏ ਨਿਤਰ ਪਏ ਸਨ ! ਸਮੁੰਦਰੀ ਤੂਫਾਨ ਵਾਂਗ ਸ਼ੂਕਦੇ ਹੋਏ !

ਪਰ ਹਾਕਮ ਹਾਲੇ ਤਕ ਵੀ ਕੂਕ ਰਿਹਾ ਸੀ—

'ਚਲਾਓ ਗੋਲੀ !'

'ਜੀ, ਪਰ ਗੋਲੀਆਂ ਤਾਂ...'

'ਹੋਰ ਚਲਾਓ !'

'ਜੀ, ਗੋਲੀਆਂ ਮੁਕ ਗਈਆਂ ਨੇ...'

'ਨਹੀਂ, ਇਹ ਸਾਜ਼ਿਸ਼ ਹੈ !'

'ਨਹੀਂ ਸਾਬ੍ਹ ! ਮਰਨ ਵਾਲੇ ਬਹੁਤੇ ਨੇ ਤੇ ਗੋਲੀਆਂ ਥੋੜੀਆਂ......'

# ਗ਼ਜ਼ਲ

—ਪ੍ਰਿੰ: ਸੁਰਜੀਤ ਰਾਮਪੁਰੀ

ਸੁੱਤੀਆਂ ਪਲਕਾਂ ਨੂੰ ਚੁੰਮ ਜਾਵਾਂਗਾ ਮੈਂ,
ਜਾ ਕੇ ਸੁਪਨੇ ਵਾਂਗ ਮੁੜ ਆਵਾਂਗਾ ਮੈਂ,

ਗੀਤ ਤਾਂ ਮੇਰੇ ਥਰਕਦੇ ਰਹਿਣਗੇ,
ਧੜਕਣਾਂ ਦਾ ਸਾਜ਼ ਟੁਣਕਾਵਾਂਗਾ ਮੈਂ,

ਝੀਲ ਵਾਂਗਰ ਲਹਿਰ ਉੱਠੇਗਾ ਪਿਆਰ,
ਜਦ ਹਵਾ ਦੇ ਵਾਂਗ ਲਹਿਰਾਵਾਂਗਾ ਮੈਂ,

ਤੇਰੀ ਖਾਤਰ ਹੀ ਨਹੀਂ ਦੁਨੀਆਂ ਲਈ,
ਜਿੰਦ ਨੂੰ ਘਟ ਵਾਂਗ ਬਰਸਾਵਾਂਗਾ ਮੈਂ,

ਰਾਮ ਬਣ ਜਾਵਾਂਗਾ, ਲਾਟਾਂ ਦੀ ਕਸਮ,
ਜ਼ਿੰਦਗੀ ਦਾ ਕੁਹਜ ਰੁਸ਼ਨਾਵਾਂਗਾ ਮੈਂ,

ਜ਼ਿੰਦਗੀ ਨੂੰ ਜੀ ਲਵਾਂਗਾ ਇਸ ਤਰ੍ਹਾਂ,
ਮਰਨ ਵੇਲੇ ਫਿਰ ਨਾ ਪਛਤਾਵਾਂਗਾ ਮੈਂ ।

(ਪ੍ਰਿੰਸੀਪਲ ਐਨ. ਟੀ. ਸੀ. ਰਾਜਪੁਰਾ ਟਾਊਨ)

---

ਬਰਗੇਡੀਅਰ ਕੜਕਿਆ—'ਤੁਮ ਬਕਤਾ ਹੈ !'

'ਜੀ, ਨਹੀਂ !'

'ਅੱਛਾ, ਹਮ ਵਿਲਾਇਤ ਸੇ ਔਰ ਗੋਲੀ ਲਾਏਗਾ !'

'ਚੰਗਾ ਜੀ !'

ਲੋਕਾਂ ਦੀ ਅਪਾਰ ਭੀੜ ਵਧਦੀ ਜਾ ਰਹੀ ਸੀ, ਤੇ ਹਾਕਮ ਬੜੀ ਬੇਦਿਲੀ ਨਾਲ ਕਹਿੰਦਾ ਜਾ ਰਿਹਾ ਸੀ—

'ਅੱਛਾ ! ਹਮ ਵਿਲਾਇਤ ਸੇ ਔਰ ਗੋਲੀ ਲਾਏਗਾ... ਔਰ ਗੋਲੀ ਲਾਏਗਾ !'

ਪਰ ਲੋਕਾਂ ਦੇ ਲਿਸ਼ਕਦੇ ਹੋਏ ਚਿਹਰੇ ਕਹਿ ਰਹੇ ਸਨ...

'ਜੇਕਰ ਅਸੀਂ ਜਬਰ ਸਾਹਮਣੇ ਢਹਿ ਗਏ......
ਤਾਂ ਅਜ ਦਾ ਸੂਰਜ ਕੀ ਕਹੇਗਾ ?'

—0—

(ਸਰਕਾਰੀ ਕਾਲਿਜ ਹੁਸ਼ਿਆਰਪੁਰ)

# ਰੁਲ ਰਹੇ ਚਾਅ

—ਜਸਵੰਤ ਸਿੰਘ ਰਾਹੀ

ਪਾਈਆਂ ਸੀ ਪੀਂਘਾਂ ਚਾਅ ਦੇ ਨਾਲ।
ਪੈ ਗਈਆਂ ਬੇ-ਪ੍ਰਵਾਹ ਦੇ ਨਾਲ।

ਤੂੰ ਬੋਲ ਭਾਵੇਂ ਨਾ ਬੋਲ ਸੱਜਣ।
ਪਰ ਰਹਿਨੈਂ ਸਾਡੇ ਕੋਲ ਸਜਣ।
ਤੂੰ ਉਂਗਲੀ ਧਰ ਲਈ ਬੁੱਲਾਂ ਤੇ,
ਅਸਾਂ ਖੂਬ ਵਜਾਇਆ ਢੋਲ ਸੱਜਣ।
ਦਿਲ ਸਾਡਾ ਖੇਡਦਾ ਰਹਿੰਦਾ ਹੈ,
ਬਿਰਹਾ ਦੀ ਮੱਠੀ ਭਾਹ ਦੇ ਨਾਲ।
ਪਾਈਆਂ ਸੀ.........

ਜਿਉਂ ਵਿਛੜ ਵਿਛੜ ਮਿਲਦਾ ਹੈਂ।
ਤੂੰ ਡਾਹਢਾ ਖੋਟਾ ਦਿਲ ਦਾ ਹੈਂ।
ਢਾਹ ਦੇਵੇਂ ਕਿਤੇ ਉਸਾਰ ਦੇਵੇਂ,
ਪ੍ਰਛਾਵਾਂ ਤੂੰ ਝਿਲ-ਮਿਲ ਦਾ ਹੈਂ।
ਅਸੀਂ ਆਸੇ ਪਾਸੇ ਵਿਹੰਦੇ ਰਹੇ,
ਤੂੰ ਵਾਹ ਰਖਿਆ ਹੈ ਰਾਹ ਦੇ ਨਾਲ।
ਪਾਈਆਂ ਸੀ.........

ਜਦ ਪੀਂਘ ਹੁਲਾਰੇ ਪਹਿੰਦੀ ਹੈ।
ਧਰਤੀ ਤੇ ਅੰਬਰ ਵਿਹੰਦੀ ਹੈ।
ਟੁੱਟ ਜਾਂਦੀ ਤਾਰਿਆਂ ਨੂੰ ਛੋਹ ਕੇ,
ਫਿਰ ਵੀ ਨਾ ਤੌਬਾ ਕਹਿੰਦੀ ਹੈ।
ਲੇਖਾ ਪਰ ਉਮਰ ਦਾ ਪੈ ਗਿਆ ਹੈ,
ਉਸ ਵਹੀਆਂ ਵਾਲੇ ਸ਼ਾਹ ਦੇ ਨਾਲ।
ਪਾਈਆਂ ਸੀ.........

ਕੀ ਕਰੀਏ ਜਿੰਦ ਨਮਾਣੀ ਦਾ।
ਇਸ ਮਠ-ਮਰਜ਼ੀ ਦੀ ਢਾਣੀ ਦਾ।
ਮੁੱਲ ਵੱਟਿਆ ਸਾਥੋਂ ਜਾਂਦਾ ਨਹੀਂ,
ਅੱਖੀਆਂ ਦੇ ਖਾਰੇ ਪਾਣੀ ਦਾ।
ਹੁਣ ਢੀਠ ਬਣੀ ਜਿੰਦ ਇਦਾਂ ਦੀ,
ਨਾ ਮਰਦੀ ਹੈ ਇਹ ਫਾਹ ਦੇ ਨਾਲ।
ਪਾਈਆਂ ਸੀ.........

ਅਸੀਂ ਇਸ਼ਕ ਚੌਣੇ ਦੇ ਵਾਗੀ ਹਾਂ।
ਅਸੀਂ ਨਵੇਂ ਗੁਨਾਹ ਦੇ ਭਾਗੀ ਹਾਂ।
ਨਾ ਸੱਦੋ ਮਜਲਸ ਵਿਚ ਸਾਨੂੰ,
ਅਸੀਂ ਦਾਗ਼ੀ ਹਾਂ ਅਸੀਂ ਦਾਗ਼ੀ ਹਾਂ।
ਪੈਰਾਂ ਦੀਆਂ ਤਲੀਆਂ ਚੁੰਮਣ ਲਈ,
ਅਸੀਂ ਵਿਛ ਗਏ ਕੂਲੇ ਘਾਹ ਦੇ ਨਾਲ।
ਪਾਈਆਂ ਸੀ.........

ਸਾਡੀ ਉਮਰ ਭੱਠੀ ਵਿਚ ਸੜਦੀ ਰਹੀ।
ਉਹਦੀ ਜ਼ੁਲਫ ਜਵਾਨੀ ਚੜ੍ਹਦੀ ਰਹੀ।
ਅਸੀਂ ਪੂਜਾ ਕਰ ਕਰ ਹੰਭ ਗਏ,
ਉਹਦੀ ਝਲਕ ਸੂਰਜ ਨੂੰ ਫੜਦੀ ਰਹੀ।
ਕਈ ਅਕਲਾਂ ਫੜ ਫੜ ਲੱਭਦੇ ਰਹੇ,
ਉਹ ਫਿਰਦੇ ਰਹੇ ਸ਼ੁਦਾ ਦੇ ਨਾਲ।
ਪਾਈਆਂ ਸੀ.........

ਉਸ ਦਿੱਤਾ ਸਾਨੂੰ ਧੱਕਾ ਹੈ।
ਇਹ ਰਹਿਣਾ ਇੱਟ ਖੜੱਕਾ ਹੈ।
ਕੀ ਦਸੀਏ ਉਹ ਤੇ ਹਰਦਮ ਹੀ,
ਕਦੇ ਕੌੜਾ ਹੈ ਕਦੀ ਫਿੱਕਾ ਹੈ।
ਅਸੀਂ ਬੇ-ਪ੍ਰਵਾਹੀਆਂ ਕੀ ਕਰੀਏ,
ਉਹ ਆਉਂਦਾ ਜਾਂਦਾ ਸ਼ਾਹ ਦੇ ਨਾਲ।

ਪਾਈਆ ਸੀ ਪੀਂਘਾਂ ਚਾਅ ਦੇ ਨਾਲ।
ਪੈ ਗਈਆਂ ਬੇ-ਪ੍ਰਵਾਹ ਦੇ ਨਾਲ।

ਸਿਮ੍ਰਤੀ ਚਿਤਰਨ...?

# ਗੁਰਬਖਸ਼ ਸਿੰਘ ਬੰਨੋਆਣਾ

—ਜਗਦੀਸ਼ ਸਿੰਘ

ਬੰਨੋਆਣਾ ਜੀ ਨੂੰ 10 ਅਕਤੂਬਰ 1982 ਨੂੰ ਜਲੰਧਰ ਸਨਮਾਨਿਤ ਕੀਤਾ ਗਿਆ।

ਮੇਰੀ ਘਬਰਾਈ ਹੋਈ ਧਰਮ ਪਤਨੀ ਨੇ ਮੈਨੂੰ ਤਰਲਾ ਮਾਰਿਆ "ਰੱਬ ਦਾ ਵਾਸਤਾ ਜੇ ਏਸ ਬੰਦੇ ਨਾਲ ਨਾ ਜਾਇਆ ਕਰੋ, ਇਹ ਆਪ ਤਾਂ ਸੁੱਕੀ ਹੱਡੀ ਏ ਉਸਦਾ ਕੁਝ ਨਹੀਂ ਵਿਗੜਦਾ ਪਰ ਤੁਸਾਂ ਮੰਜੇ ਤੇ ਪੈ ਜਾਣੈ"।

ਉਸ ਗਰਮੀਆਂ ਦੇ ਦਿਨ ਮੈਂ ਪਸੀਨੋ ਪਸੀਨਾ ਹੋਇਆ ਥੱਕਾ ਟੁੱਟਾ ਘਰ ਪਰਤਿਆ ਸਾਂ। ਧਰਮ ਪਤਨੀ ਨੂੰ ਪਤਾ ਸੀ ਕਿ ਮੈਂ ਬਾਬੇ ਬੰਨੋਆਣੇ ਪਾਸ ਕਾਬੂ ਆਇਆ ਲੇਖਕ ਸਭਾ ਦੇ ਕਿਸੇ ਸਮਾਗਮ ਵਾਸਤੇ ਫਿਰਦਾ ਰਿਹਾ ਸਾਂ।

ਬਾਬਾ ਆਪਣੇ ਬਤਾਲੀ ਸੰਨੀਏ ਲੱਡੀ ਸਾਇਕਲ ਤੇ ਸਵਾਰ ਸੀ ਅਤੇ ਮੈਂ ਆਪਣੇ ਬਾਈ ਇੰਚੀਏ ਤੇ। ਉਸ ਦਿਨ ਪਤਾ ਲਗਾ ਕਿ ਜਲੰਧਰ ਬਾਰੇ ਮੈਨੂੰ ਕੁਝ ਪਤਾ ਨਹੀਂ। ਖਬਰੇ ਕਿਹੜੇ ਕਿਹੜੇ ਮੁਹੱਲੇ ਵਿਚ ਬਾਬਾ ਅਗਿਆਤ ਡੰਡੀਆਂ ਰਾਹੀਂ ਪਹੁੰਚਿਆਂ। ਹਰ ਨੁਕਰ ਵਿਚ ਬਾਬੇ ਦੇ ਜਾਣਕਾਰ ਰਹਿੰਦੇ ਸਨ। ਬਾਬੇ ਨੂੰ ਲੋਕ ਬੈਠਾਉਣਾ ਚਾਹੁੰਦੇ ਸਨ ਪਰ ਬਾਬਾ ਕਹੇ ਬਸ ਜਲਦੀ ਨਾਲ ਦਸ ਰੁਪਏ ਕੱਢ ਦਿਓ। ਕਿਸੇ ਦੀ ਜੁਅਰਤ ਨਾ ਪੈਂਦੀ ਕਿ ਪੁਛੇ ਕਿ ਕਾਹਦੇ ਵਾਸਤੇ। "ਆਹ ਲਓ ਜੀ ਰੁਪਏ ਅੱਛਾ ਹੁਣ ਤਾਂ ਬਹਿ ਜਾਵੋ", "ਬਈ ਫੇਰ ਕਦੇ—ਫਲਾਣੀ ਤਾਰੀਖ ਨੂੰ ਲੇਖਕ ਸਭਾ ਦਾ ਫੰਕਸ਼ਨ ਜੇ ਜ਼ਰੂਰ ਪੁਜਣਾ ਜੇ।" ਤੇ ਬਾਬਾ ਨੌਂ ਦੋ ਗਿਆਰਾਂ ਹੋ ਗਿਆ ਹੁੰਦਾ। ਮੈਂ ਇਕ ਦੋ ਵਾਰ ਛਿੱਥਾ ਪੈ ਕੇ ਕਿਹਾ ਬਾਬਾ ਜੀ ਇਹ ਕੀ ਕੰਮ ਹੋਇਆ। ਟਿਕ ਥਾਂ ਬੈਠ ਕੇ ਚਿਠੀਆਂ ਲਿਖੀਆਂ ਜਾ ਸਕਦੀਆਂ ਹਨ। ਬਾਬੇ ਦਾ ਉਤਰ ਹੁੰਦਾ ਪਰਵਾਹ ਨਾ ਕਰੋ ਜਗਦੀਸ਼ ਸਿੰਘ ਜੀ ਵੇਖੀ ਜਾਓ। ਉਸ ਤਰਾਂ ਮੋਬੇਲਾਈਜ਼ੇਸ਼ਨ ਨਹੀਂ ਹੋ ਸਕਦੀ ਤੁਸੀਂ ਇਕ ਬੰਦੇ ਕੋਲੋਂ ਸੌ ਰੁਪਿਆ ਲੈ ਸਕਦੇ ਹੋ। ਪਰ ਜੇ ਤੁਸੀਂ ਦਸਾਂ ਕੋਲੋਂ ਦੱਸ ਦਸ ਲਵੋ ਤਾਂ ਉਗਰਾਹੀ ਵੀ ਹੋਵੇਗੀ ਤੇ ਤੁਹਾਡੀ ਰੌਣਕ ਵੀ ਵਧੇਗੀ।

ਤੇ ਸੱਚ ਮੁੱਚ ਇਕਲੇ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਦੇ ਉੱਦਮ ਸਦਕਾ ਫੁਟਕਲ ਉਗਰਾਹੀਆਂ ਵੀ ਜ਼ਿਆਦਾ ਹੁੰਦੀਆਂ ਹਨ ਅਤੇ ਹਾਜ਼ਰੀ ਵੀ ਜੋਬਨ ਤੇ ਹੁੰਦੀ ਹੈ ਤਾਂ ਉਸ ਵੇਲੇ ਸਮਾਗਮ ਦੀਆਂ ਪ੍ਰਧਾਨਗੀ ਕੁਰਸੀਆਂ ਤੋਂ ਕਿਤੇ ਦੂਰ ਬੈਠਾ ਬਾਬਾ ਆਪਣੀਆਂ ਬਗੀਆਂ ਮੁੱਛਾਂ ਵਿਚ ਮੁਸਕਰਾ ਰਿਹਾ ਹੁੰਦਾ ਹੈ। ਇਹਨਾਂ ਸਮਾਗਮਾਂ ਨੂੰ ਸਫਲ ਕਰਨ ਵਿਚ ਉਹ ਸਿਦਕ ਦਿਲੀ ਅਤੇ ਸ਼ਰਧਾ ਨਾਲ ਕੰਮ ਕਰਦਾ ਹੈ। ਸੱਦੇ ਦੇਣਾ, ਪਰਬੰਧ ਕਰਨਾ ਗੋਸ਼ਟੀ ਵਿਚ ਭਾਗ ਲੈਣਾ ਕੁਰਸੀਆਂ ਡਾਹੁਣੀਆ ਲੰਗਰ ਜਾਂ ਚਾਹ ਪਾਣੀ ਵਰਤਾਉਣਾ ਅਤੇ ਉਸ ਦਾ ਸਿਲਾ ਵੀ ਨਾ ਲੈਣਾ ਦੂਸਰਿਆਂ ਨੂੰ ਬਦੋ ਬਦੀ ਦੇਣਾ।

ਲੇਖਕ ਸਭਾ ਦੇ ਅਹੁਦੇਦਾਰ ਦੀ ਹੈਸੀਅਤ ਵਿਚ ਜਦ ਕਦੇ ਐਸੇ ਵਿਅਕਤੀ ਤੋਂ ਮਾਫੀ ਮੰਗਦੇ ਹਾਂ ਜਿਸਨੂੰ ਸੱਦਾ ਪਤਰ ਨਹੀਂ ਭੇਜਿਆ ਹੁੰਦਾ ਤਾਂ ਉਸਦਾ ਉਤਰ ਹੁੰਦਾ ਹੈ 'ਬਾਬਾ ਜੀ ਘਰ ਸੁਨੇਹਾ ਦੇ ਗਏ ਸੀ'।

ਮੈਂ ਜਦੋਂ ਸੰਨ ੧੯੭੧-੭੨ ਵਿਚ ਕਾਫੀ ਸਾਲ ਜੰਮੂ ਬਿਤਾ ਕੇ ਵਾਪਸ ਜਲੰਧਰ ਆਇਆ ਤਾਂ 'ਨਵਾਂ ਜ਼ਮਾਨਾ' ਦੇ ਅਵਾਮੀ ਪ੍ਰੈਸ ਵਿਚ ਸ੍ਰੀ ਪ੍ਰੀਤਮ ਸਿੰਘ ਕਵੀ ਕੋਲ ਅਕਸਰ ਰੋਜ਼ ਜਾਂਦਾ ਸਾਂ। ਉਥੇ ਨਵਾਂ ਜ਼ਮਾਨਾ ਅਖਬਾਰ ਵੀ ਪੜਦਾ। ਕਾਮਰੇਡ ਜਗਜੀਤ ਸਿੰਘ ਦੀ ਸ਼ਖਸੀਅਤ ਅਤੇ ਲੇਖਾਂ ਦਾ ਪ੍ਰਸ਼ੰਸਕ ਤਾਂ ਹੈ ਹੀ ਸਾਂ। ਪਰ ਕਾਮਰੇਡ ਅਨੰਦ ਦੇ ਦਸਤਖਤਾਂ ਨਾਲ ਰੋਜ਼ ਆਰਟੀਕਲ ਨਹੀਂ ਸੀ ਹੁੰਦਾ। ਮੈਂ ਕਵੀ ਜੀ ਨੂੰ ਪੁਛਿਆ ਅਨੰਦ ਜੀ ਦੇ ਪਿਛੋਂ ਆਰਟੀਕਲ ਕੌਣ ਲਿਖਦਾ ਹੈ। ਉਹਨਾਂ ਦਾ ਉਤਰ ਸੀ "ਬਾਬਾ ਲਿਖਦਾ ਹੈ"। ਮੈਂ ਸੋਚਿਆ ਕੋਈ ਗਦਰੀ ਬਾਬਾ ਕਾਮਰੇਡ ਹੋਵੇਗਾ। ਫੇਰ ਇਕ ਦਿਨ ਪੁਛਿਆ ਬਾਬੇ ਦਾ ਨਾਮ ਕੀ ਹੈ। ਅਖੇ ਗੁਰਬਖਸ਼ ਸਿੰਘ ਬੰਨੋਆਣਾ। ਮੈਨੂੰ ਕੁਝ ਹੈਰਾਨੀ ਹੋਈ ਅਤੇ ਕੁਝ ਆਪਣੀ ਜਾਣਕਾਰੀ ਤੇ ਸੰਦੇਹ ਹੋਇਆ। ਮੇਰੀ ਯਾਦ ਦੀਆਂ ਵੀਹ ਸਾਲ ਪੁਰਾਣੀਆਂ ਪਰਤਾਂ ਵਿਚ ਇਹ ਨਾਮ ਕਿਤੇ ਲੁਕਿਆ ਪਿਆ ਸੀ ਪਰ ਕਿਸੇ ਹੋਰ ਪਰਸੰਗ ਵਿਚ। ਗੁਰਬਖਸ਼ ਸਿੰਘ ਬੰਨੋਆਣਾ ਦਾ ਨਾਮ ਮੈਂ ਆਪਣੇ ਪੜ੍ਹਾਈ ਦੇ ਦਿਨਾਂ ਵਿਚ ਸੁਣਿਆ ਸੀ। ਮੇਰਾ ਉਸ ਬਾਰੇ ਸੰਕਲਪ ਇਕ ਖਤਰਨਾਕ ਕਿਸਮ ਦੇ ਅਕਾਲੀ ਦਾ ਸੀ। ਕਾਲਜ ਦੇ ਦਿਨਾਂ ਵਿਚ ਸਾਥੀ ਉਸ ਦੀਆਂ ਅਗ-ਲਾਊ ਤਕਰੀਰਾਂ

ਅਤੇ ਸਰਗਰਮੀਆਂ ਬਾਰੇ ਬਹੁਤ ਕੁਝ ਦਸਦੇ ਸਨ। ਗੁਰਦੁਆਰਿਆਂ ਵਿਚ ਬੰਨੋਆਣਾ ਹੁੰਦਾ ਸੀ। ਉਸਦੀਆਂ ਪੁਲਸ ਨੂੰ ਝਕਾਨੀ ਦੇਣ ਦੀਆਂ ਗਲਾਂ ਤੇ ਹਜ਼ਾਰਾਂ ਦੇ ਜਲਸਿਆਂ ਵਿਚ ਸੁੱਤਿਆਂ ਨੂੰ ਕੀਲ ਲੈਣ ਦੇ ਪ੍ਰਸੰਗ ਵੀ ਸੁਣੇ ਹੋਏ ਸਨ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ਜਲੰਧਰ ਵਿਚ ਪਹਿਲੀ ਕਾਨਫਰੰਸ ਦੇ ਸਮੇਂ ਦੀ ਯਾਦ ਪ੍ਰਤੱਖ ਤੌਰ ਤੇ ਦਸਦੀ ਸੀ ਕਿ ਉਦੋਂ ਅਕਾਲੀਆਂ ਵਿਚੋਂ ਗਿਆਨੀ ਭਜਨ ਸਿੰਘ ਤੇ ਗੁਰਬਖਸ਼ ਸਿੰਘ ਬੰਨੋਆਣਾ ਬਹੁਤ ਸਰਗਰਮ ਸਨ (ਹੈਰਾਨੀ ਉਦੋਂ ਵੀ ਹੋਈ ਸੀ) ਕਵੀ ਜੀ ਵਲੋਂ ਬੰਨੋਆਣਾ ਦਾ ਨਾਮ ਸੁਣਕੇ ਮੈਂ ਕੁਝ ਦੁਬਧਾ ਵਿਚ ਪੈ ਗਿਆ। ਜਾਂ ਤਾਂ ਮੇਰੀ ਪੁਰਾਣੀ ਜਾਣਕਾਰੀ ਗਲਤ ਹੈ ਜਾਂ ਫਿਰ ਇਹ ਬੰਨੋਆਣਾ ਕੋਈ ਹੋਰ ਹੈ।

ਮੈਂ ਕਿਹਾ ਇਕ ਤਾਂ ਬੰਨੋਆਣਾ ਅਕਾਲੀ ਲੀਡਰ ਹੁੰਦਾ ਸੀ।

'ਹਾਂ ਉਹੋ ਹੀ ਏ' ਤੁਸੀਂ ਠੀਕ ਕਹਿੰਦੇ ਹੋ ''ਕਵੀ ਜੀ ਦਾ ਉਤਰ ਸੀ।

ਪਰ ਮੇਰੀ ਹੈਰਾਨੀ ਹੋਰ ਵਧ ਗਈ ਸੀ। ਇਹ ਸਾਰਾ ਕੁਝ ਕਿਵੇਂ ਹੋ ਗਿਆ ਕਿਥੇ ਅਕਾਲੀ ਕਿਥੇ ਕਮਿਊਨਿਸਟ ਪਾਰਟੀ ਦੇ ਆਫੀਸ਼ਲ ਅਖਬਾਰ ਦਾ ਲੀਡਿੰਗ ਰਾਈਟਰ ?

ਪਰ ਜਦੋਂ ਕਵੀ ਜੀ ਨੇ ਬਾਬਾ ਬੰਨੋਆਣਾ ਨਾਲ ਮੁਲਾਕਾਤ ਕਰਾਈ ਤਾਂ ਨਾ ਉਹ ਅਕਾਲੀ ਲਗਦਾ ਸੀ, ਨਾ ਕੋਈ ਕਾਮਰੇਡ, ਨਾ ਬਾਬਾ ਅਤੇ ਨਾ ਹੀ ਸੀਨੀਅਰ ਪੱਤਰਕਾਰ। ਇਕ ਸਿੰਗਲ ਪਸਲੀ ਦਾ ਆਦਮੀ ਕਿਤਾਬਾਂ ਰਸਾਲਿਆਂ ਨੂੰ ਜੱਫੀ ਪਾਈ ਪ੍ਰੈਸ ਦਫਤਰ ਦੇ ਦਰ ਤੇ ਥੱਕਾ ਟੁੱਟਾ ਜਿਹਾ ਬੰਦਾ ਹੀ ਲਗਾ।

ਕਈ ਆਦਮੀ ਹੁੰਦੇ ਹਨ ਜਿਨ੍ਹਾਂ ਦਾ ਪਹਿਲੀ ਵਾਰ ਮਿਲਣ ਤੇ ਪ੍ਰਭਾਵ ਬਹੁਤ ਜਲਾਲੀ ਹੁੰਦਾ ਹੈ ਅਤੇ ਵਕਤ ਦੇ ਨਾਲ ਉਹ ਪ੍ਰਭਾਵ ਹੌਲੀ ਹੌਲੀ ਜ਼ੀਰੋ ਹੋ ਜਾਂਦਾ ਹੈ। ਕਈਆਂ ਦਾ ਪ੍ਰਭਾਵ ਮਨਫੀ ਤੋਂ ਸ਼ੁਰੂ ਹੋ ਕੇ ਅਕੀਦਤ ਦੀ ਹੱਦ ਤੱਕ ਪੁਜ ਜਾਂਦਾ ਹੈ। ਬਾਬਾ ਬੰਨੋਆਣਾ ਦੂਸਰੀ ਕਿਸਮ ਦੇ ਬੰਦਿਆਂ ਵਿਚੋਂ ਹੈ।

ਇਹ ਉਦੋਂ ਦੀਆਂ ਗਲਾਂ ਨੇ ਜਦੋਂ ਵਰਿਆਮ ਨਵਾਂ ਨਵਾਂ ਜਾਰੀ ਕੀਤਾ ਸੀ ਅਤੇ ਬਾਬੇ ਨੇ ਮੈਨੂੰ ਲੇਖਕ ਸਭਾ ਵਲ ਧੂੱਕ ਕਰ ਲਿਆ ਸੀ।

ਬਾਬਾ ਵਾਵਰੋਲੇ ਵਾਂਗ ਸਾਡੇ ਘਰ ਦਾਖਲ ਹੁੰਦਾਂ ਤੇ ਚਲਾ ਜਾਂਦਾ। ''ਜਗਦੀਸ਼ ਸਿੰਘ ਜੀ ਘਰੇ ਈ ਓ' ਅਤੇ ਇਸ ਤੋਂ ਪਹਿਲਾਂ ਕੋਈ ਉਤਰ ਦੇਂਦਾ ਜਾਂ ਬੈਠਣ ਵਾਸਤੇ ਆਖਦਾ ਬਾਬਾ ਛੜੱਪ ਅੰਦਰ ਆ ਵੜਦਾ...

''ਤੁਸੀਂ ਅਜੇ ਉਠੇ ਨਹੀਂ ? ਕੀ ਪਏ ਕਰਦੇ ਓ, ਹੋਰ ਸੁਣਾਓ ਨਵੀਂ ਤਾਜ਼ੀ''। ਬਾਬੇ ਦੀ ਚਾਂਦ ਮਾਰੀ ਸ਼ੁਰੂ ਹੋ ਜਾਂਦੀ ਤੇ ਨਾਲ ਹੀ ਸ਼ਹਿਰ ਬਾਹਰ ਦੀਆਂ ਖਬਰਾਂ ਉਤੇ ਤਬਸਰੇ

''ਚਾਹ ਪੀਓਗੇ ?''

''ਬਿਲਕੁਲ ਨਹੀਂ'' ਮੈਂ ਸਵੇਰ ਤੋਂ ਹੁਣ ਤੱਕ ਪੰਜ ਕੱਪ ਪੀ ਚੁਕਾ ਹਾਂ''ਅਤੇ ਫੇਰ ਪਿਛਲੇ ਪੈਰੀਂ, ''ਅੱਛਾ ਮੈਂ ਚਲਦਾ ਹਾਂ।

ਚਲਦਿਆਂ ਚਲਦਿਆਂ ਬਚਿਆਂ ਦਾ ਹਾਲ-ਚਾਲ ਪੜ੍ਹਾਈ ਸਿਹਤ ਬਾਰੇ ਪੁਛਦਾ ਪਛਾਉਂਦਾ ਬਾਬਾ ਬਾਹਰ ਹੁੰਦਾ। ਮੇਰੀ ਮਾਤਾ ਪੁਛਦੀ ''ਇਹ ਬੰਦਾ ਕੌਣ ਏ।'' ਮੈਂ ਕਹਿੰਦਾ ''ਇਹ ਇਕ ਵਡਾ ਐਡੀਟਰ ਏ''

''ਹਾਇ ਹਾਇ ਅਡੀਟਰ ਇਹੋ ਜਿਹੇ ਹੁੰਦੇ ਨੇ। ਇਹ ਕਹਿੰਦੈ ਮੈਂ ਪੰਜ ਕੱਪ ਪੀ ਆਇਆ ਮਤਲਬ ਘਟੋ ਘਟ ਪੰਜਾਂ ਘਰਾਂ ਚੋਂ ਤਾਂ ਫਿਰ ਵੀ ਆਇਆ ਏ''

ਮਾਤਾ ਸੱਚ ਆਖਦੀ ਅਡੀਟਰ ਇਹੋ ਜਿਹੇ ਬੌਹੜੇ ਹੁੰਦੇ ਨੇ। ਇਹ ਲੰਮ ਸਲੱਮਾ ਲੰਮੀਆਂ ਲੰਮੀਆਂ ਪੁਲਾਂਘਾਂ ਪੁਟਣ ਵਾਲਾ ਸੁਕੜ ਜਿਹਾ ਆਦਮੀ ਕਿਵੇਂ ਐਡੀਟਰ ਹੋ ਗਿਆ ਤੇ ਇਵੇਂ ਬਾਬਾ ਪਹਿਲਾਂ ਘਰਾਂ ਵਿਚ ਘੁਸਪੈਠ ਕਰਦਾ ਹੈ ਅਤੇ ਬਾਅਦ ਵਿਚ ਦਿਲਾਂ ਵਿਚ।

ਆਪਣੇ ਦੋਸਤਾਂ ਦੇ ਪੁਰਾਣੇ ਵਿਰਸੇ ਦੀ ਸੰਭਾਲ ਅਤੇ ਨਵਿਆਂ ਦੀ ਭਾਲ ਬਾਬੇ ਦੀ ਜਾਰੀ ਰਹਿੰਦੀ ਹੈ।

ਚਾਰੇ ਚੱਕ ਤਾਰ ਕੇ ਬਾਬਾ ਜਦੋਂ ਨਵੇਂ ਜ਼ਮਾਨੇ ਦੇ ਦਫਤਰ ਵਿਚ ਸੰਪਾਦਕੀ ਲਿਖਣ ਬੈਠਦਾ ਹੈ ਤਾਂ ਉਦੋਂ ਤਕ ਬਾਕੀ ਅਖਬਾਰਾਂ ਵਾਲਿਆਂ ਆਪਣੇ ਐਡੀਟੋਰੀਅਲ ਮੁਕਾ ਲਏ ਹੁੰਦੇ ਹਨ।

ਬਾਬੇ ਦੇ ਸੰਪਾਦਕੀ ਲਿਖਣ ਦੇ ਢੰਗ ਨੂੰ ਵੇਖ ਕੇ ਇਕ ਲੋਕ ਕਥਾ ਯਾਦ ਆ ਗਈ ਹੈ।

ਬਾਜ਼ੀਗਰਾਂ ਦਾ ਇਕ ਮੁੰਡਾ ਬਹੁਤ ਵਧੀਆ ਬਾਜ਼ੀ ਪਾਵੇ। ਰੱਸੇ ਉਤੇ ਤੁਰੇ, ਨੱਚੇ ਟੱਪੇ। ਗੁਲਿਹਰੀ ਵਾਂਗ ਖੰਭੇ ਤੇ ਚੜ ਜਾਵੇ ਅਤੇ ਉਤਰ ਆਵੇ। ਹਵਾ ਵਿਚ ਤੈਰਦਾ ਫਿਰੇ ਅਤੇ ਅਨਹੋਣੇ ਕਰਤਬ ਦਿਖਾਲੇ। ਉਸ ਦੇ ਕਰਤਬ ਵੇਖ ਦੇਖ ਲੋਕ ਹੈਰਾਨ ਹੋਣ। ਚੋਰਾਂ ਦੇ ਇਕ ਗਰੋਹ ਨੇ ਸੋਚਿਆ

ਜੇ ਇਹ ਬੰਦਾ ਸਾਡੇ ਨਾਲ ਰਲ ਜਾਵੇ ਤਾਂ ਸਾਡੇ ਵਾਰੇ ਨਿਆਰੇ ਹੋ ਜਾਣ । ਉਹਨਾਂ ਉਸ ਕਰਤਬੀ ਮੁੰਡੇ ਨਾਲ ਗਲ ਕੀਤੀ ਕਿ ਤੂੰ ਸਾਡੇ ਨਾਲ ਰਲ ਜਾਹ ਤੈਨੂੰ ਇਸ ਤੋਂ ਕਿਤੇ ਵਧ ਪੈਸੇ ਮਿਲਣਗੇ । ਕੰਮ ਇਹ ਹੀ ਹੋਵੇਗਾ ਕਿ ਪਾਈਪ ਜਾਂ ਰਸੇ ਰਾਹੀਂ ਘਰਾਂ ਉਪਰ ਜਾਣਾ ਹੈ । ਬਾਕੀ ਕੰਮ ਅਸੀਂ ਕਰ ਲਵਾਂਗੇ । ਉਹ ਮੰਨ ਗਿਆ ਉਹਨੂੰ ਪਹਿਲੀ ਰਾਤੇ ਚੋਰੀ ਕਰਨ ਖੜਿਆ ਗਿਆ । ਇਕ ਵਧੀਆ ਟਿਕਾਣੇ ਪੁਜ ਕੇ ਇਕ ਰਸੇ ਰਾਹੀਂ ਮਕਾਨ ਵਿਚ ਦਾਖਲ ਹੋਣ ਲਈ ਉਸਨੂੰ ਕਿਹਾ ਗਿਆ ।

ਮੁੰਡੇ ਨੇ ਉਤਰ ਦਿਤਾ "ਮੈਂ ਤੱਦ ਚੜ ਸਕਦਾ ਹਾਂ ਜੇ ਪਹਿਲਾਂ ਢੋਲ ਵਜਦਾ ਹੋਵੇ । ਸੋ ਤੁਸੀਂ ਢੋਲੀ ਮੰਗਵਾ ਕੇ ਢੋਲ ਵਜਵਾਓ ਮੈਂ ਡਗਾ ਵਜਦੇ ਹੀ ਜਿਥੇ ਕਹੋ ਚੜ ਜਾਵਾਂਗਾ ।"

ਬਾਬਾ ਬੰਨੋਆਣਾ ਵੀ ਵਜਦੇ ਢੋਲ ਨਾਲ ਹੀ ਕਰਤਬ ਦਿਖਾਉਂਦਾ ਹੈ । ਧਾਰੇ ਐਡੀਟਰ ਇਕਾਂਤ ਸ਼ਾਂਤੀ ਵਿਚ ਐਡੀਟੋਰੀਅਲ ਲਿਖਦੇ ਹਨ ਤੇ ਬਾਬਾ ਰੌਲੇ ਵਿਚ । ਬਾਬੇ ਦੇ ਮੁਲਾਕਾਤੀ ਆਉਣੇ ਇਹਦੇ ਮੇਜ਼ ਤੇ ਬੈਠਦਿਆਂ ਹੀ ਸ਼ੁਰੂ ਹੋ ਜਾਂਦੇ ਹਨ ।

ਗਲਾਂ ਬਾਤਾਂ ਵਿਚ ਬਾਬੇ ਅੰਦਰ ਜਿਉਂ ਜਿਉਂ ਨਵੇਂ ਫੁਰਨੇ ਆਉਂਦੇ ਹਨ ਬਾਬੇ ਦੀ ਲੱਤ ਹਿਲਣਾ ਸ਼ੁਰੂ ਹੋ ਜਾਂਦੀ ਹੈ ਅਤੇ ਜੇ ਕਿਤੇ ਇਸ ਸਿਖਰ ਕੰਪਣ ਦਾ ਕੋਈ ਐਨਜੀਨਾਅਰ ਪ੍ਰਯੋਗ ਕਰੇ ਤਾਂ ਜਨਰੇਟਰ ਘੁਮਾ ਸਕਦਾ ਹੈ । ਫਿਰ ਜੇ ਗਲ-ਬਾਤ ਬਹਿਸ ਵਿਚ ਦਖਲ ਹੋ ਜਾਵੇ ਤਾਂ ਬਾਬੇ ਦੀ ਬਾਂਹ ਵੀ ਚਲਦੀ ਹੈ ਅਤੇ ਲੱਤ ਵੀ (ਮਤਲਬ ਮਾਰ ਕੁਟਾਈ ਤੋਂ ਨਾ ਸਮਝਿਆ ਜਾਵੇ) ਫੇਰ ਭਾਸ਼ਨ ਐਲਾਨਨਾਮੇ ਸ਼ੁਰੂ ਹੋ ਜਾਂਦੇ ਹਨ । ਕਿਹੜਾ ਮਾਈ ਦਾ ਲਾਲ ਹੈ ਜੋ ਵਿਚੋਂ ਮਾੜੀ ਮੋਟੀ ਗਲ ਵਾਸਤੇ ਸਮਾਂ ਖਿਸਕਾ ਸਕੇ । ਤੇ ਇੰਜ ਉਤੇਜਿਤ ਹੋਇਆ ਬਾਬਾ ਬੰਨੋਆਣਾ ਇਕ ਜ਼ਬਰਦਸਤ ਐਡੀਟੋਰੀਅਲ ਮਿੰਟਾਂ ਵਿਚ ਹੀ ਝਰੀਦ ਸੁਟੇਗਾ । ਦੁਪਹਿਰ ਤੱਕ ਕੰਪੋਜ਼ਿਗ ਲਈ ਜਾਣ ਵਾਲੇ ਐਡੀਟੋਰੀਅਲ ਤੋਂ ਪਹਿਲਾਂ ਬਾਬਾ ਕਈ ਚਕਰ ਟੈਲੀਪ੍ਰਿੰਟਰ ਦੇ ਲਾਵੇਗਾ ਅਤੇ ਲੇਟ ਤੋਂ ਲੇਟ ਸਥਿਤੀ ਤੋਂ ਵਾਕਫ ਹੋਵੇਗਾ । ਇਸ ਤਰਾਂ ਕਈ ਵਾਰ ਅਗਲੇ ਦਿਨ ਦੀ ਮੁਖ ਖਬਰ ਅਤੇ ਬਾਬੇ ਦਾ ਐਡੀਟੋਰੀਅਲ ਇਕੋ ਅੰਕ ਵਿਚ ਹੀ ਹੋਣਗੇ । ਬਾਬਾ ਇਕ ਸਿਰੜੀ ਪਾਠਕ ਹੈ । ਪੁਸਤਕਾਂ ਦਾ ਵੀ ਅਤੇ ਲੋਕਾਂ ਦੇ ਦਿਲਾਂ ਦਾ ਵੀ । ਵਾਕਫੀਅਤ ਭਾਵੇਂ ਅਖ਼ਬਾਰ ਤੋਂ ਮਿਲੇ ਭਾਵੇਂ ਕਿਤਾਬ ਚੋਂ, ਰੇਡੀਓ, ਟੈਲੀਪ੍ਰਿੰਟਰ ਜਾਂ ਪਕੌੜਿਆ ਵਾਲੇ ਕਾਗ਼ਜ਼ ਚੋਂ, ਕਿਸੇ ਡਾਕਟਰ ਜਾਂ ਅਨਪੜ ਮਜ਼ਦੂਰ ਤੋਂ ਉਹਦੇ ਪੋਟਿਆਂ ਉਤੇ ਹੁੰਦੀ ਹੈ । ਭਾਵੇਂ ਸਾਹਿਤਕ ਮਸਲਾ ਹੈ ਭਾਵੇਂ ਇਤਿਹਾਸਕ, ਜਾਂ ਚਲਦੇ ਮਾਮਲੇ, ਦੁਨੀਆਂ ਦੇ ਕਿਸੇ ਕੋਨੇ ਵਿਚ ਕੋਈ ਘਟਨਾ ਆਪਣੇ ਦੇਸ਼ ਵਿਚ ਕੋਈ ਹਲਚਲ ਕੋਈ ਐਜੀਟੇਸ਼ਨ ਕੋਈ ਰਾਜਸੀ, ਜਾਂ ਧਾਰਮਕ ਜਾਂ ਸਮਾਜੀ ਗਤੀ ਵਿਧੀ ਹੋਵੇ ਬਾਬੇ ਨੂੰ ਉਸਦੀ ਹਿਸਟਰੀ ਉਸ ਦੇ ਪਿਛੋਕੜ, ਜਿਸ ਪਿਛੇ ਦਿਸਦੀਆਂ ਅਣਦਿਸਦੀਆਂ ਸ਼ਕਤੀਆਂ ਉਸ ਦੇ ਸਿੱਟਿਆ ਬਾਰੇ ਸਭ ਪਤਾ ਹੋਵੇਗਾ । ਉਸ ਦੇ ਦਰਬਾਰ ਵਿਚ ਅਨੇਕਾਂ ਸਪਤਾਹਕ ਮਾਸਕ ਪਤਰਾਂ ਦੇ ਐਡੀਟਰ ਵੱਖ ਵੱਖ ਰਾਜਸੀ ਪਾਰਟੀਆਂ ਦੇ ਛੋਟੇ ਵੱਡੇ ਲੀਡਰ ਵਿੰਗੇ ਸਿਧੇ ਰਾਹਾਂ ਤੋਂ ਆਉਂਦੇ ਹਨ । ਅੱਜ ਕਲ ਵੱਡੇ ਵੱਡੇ ਅਹੁਦਿਆਂ ਤੇ ਲੱਗੇ ਨੇਤਾ ਗਣ ਅਫਸਰ ਅਤੇ ਐਡੀਟਰ ਕਿਸੇ ਸਮੇਂ ਬਾਬਾ ਬੰਨੋਆਣਾ ਤੋਂ ਸੇਧਾ ਲੈਂਦੇ ਰਹੇ ਹਨ । ਬਾਬਾ ਜੋ ਕੁਝ ਲਿਖਦਾ ਹੈ ਉਸ ਤੋਂ ਬਹੁਤ ਜ਼ਿਆਦਾ ਉਹ ਬੋਲ ਜਾਂਦਾ ਹੈ । ਜਿਸ ਨੂੰ ਨਾ ਤਾਂ ਉਹ ਸਾਂਭਦਾ ਹੈ ਨਾ ਕੋਈ ਹੋਰ ।

ਬਾਬਾ ਇਕ ਕਰਾਮਾਤੀ ਐਡੀਟਰ ਹੈ । ਤੱਟ ਫਟ ਐਡੀਸ਼ਨ ਤਿਆਰ ਕਰਨ ਵਿਚ ਮਾਹਿਰ । ਪਿਛਲੇ ਸਮਿਆਂ ਵਿਚ ਪੰਜਾਬੀ ਜਗਤ ਨੂੰ ਪ੍ਰੋ. ਮੋਹਨ ਸਿੰਘ, ਸ: ਗੁਰਬਖਸ਼ ਪ੍ਰੀਤਲੜੀ ਆਦਿ ਦੇ ਵਿਛੋੜੇ ਦੇਖਣੇ ਪਏ । ਜਿਉਂ ਦਫਤਰ ਵਿਚ ਖਬਰ ਆਈ । ਬਾਬਾ ਬੰਨੋਆਣਾ ਕੰਪਿਊਟਰ ਬਣ ਗਿਆ । ਕਿਤੇ ਟੈਲੀਫੋਨ ਕਰ ਕਿਤੇ ਬੰਦਾ ਭੇਜ ਕਿਤੇ ਆਪ ਜਾ ਕਿਸੇ ਖੂੰਦਰ ਜੋ ਮੋਟਰ ਕਿਤੋਂ ਤਸਵੀਰ ਬਲਾਕ ਪੈਦਾ ਕਰ। ਉਸ ਵੇਲੇ ਬਾਬਾ ਬਿਲਕੁਲ ਸਪਸ਼ਟ ਹੁੰਦਾ ਹੈ ਕਿ ਕਿਹੜੀ ਚੀਜ਼ ਕਿਥੋਂ ਮਿਲੇਗੀ । ਦਿਨ ਚੜਦੇ ਨੂੰ ਜਦੋਂ ਖ਼ਬਰਾਂ ਪੜ੍ਹੀਆਂ ਤਾਂ ਨਾਲ ਹੀ ਉਹਨਾਂ ਬਾਰੇ ਲੇਖ ਕਵਿਤਾਵਾਂ ਸ਼ਰਧਾਂਜਲੀਆਂ ਅਤੇ ਤਸਵੀਰਾਂ ਨਾਲ ਸਜੇ 'ਨਵਾਂ ਜ਼ਮਾਨਾ' ਦੇ ਐਡੀਸ਼ਨ ਤਿਆਰ ਸਨ ।

ਬਾਬੇ ਦੀ ਸਖਤ ਘਾਲਣੀ ਤੇ ਚੇਤੰਨ ਬੁਧੀ ਅਤੇ ਮਨ ਸਥਿਰਤਾ ਦਾ ਪਤਾ ਇਕ ਵਾਰ ਬਹੁਤ ਦੁਖਦਾਈ ਘਟਨਾ ਵੇਲੇ ਲਗਾ । 'ਨਵਾਂ ਜ਼ਮਾਨਾ' ਦਾ ਇਕ ਬਹੁਤ ਲੋਕ ਪ੍ਰਿਅ ਸੰਪਾਦਕ ਬਲਜੀਤ ਪੰਨੂ ਇਕ ਭਿਆਨਕ ਕਾਰ-ਬਸ ਹਾਦਸੇ ਵਿਚ ਚੜਾਈ ਕਰ ਗਿਆ । ਇਸੇ ਹਾਦਸੇ ਵਿਚ ਹੀ ਜੱਗ-ਬਾਣੀ ਦਾ ਇਕ ਸੰਪਾਦਕ ਮੋਹਨ ਸਿੰਘ ਅਤੇ ਕਾਰ ਡਰਾਈਵਰ ਵੀ ਮਰ ਗਏ । ਇਸ ਖਬਰ ਨਾਲ ਤਾਂ ਜਾਣਕਾਰ ਹਲਕਿਆਂ ਵਿਚ ਇਕ ਕਹਿਰ ਹੀ ਟੁੱਟ ਪਿਆ । ਬੇਈਂ ਪੁਲ ਕੋਲ ਹਾਦਸੇ

ਵਿਚ ਮਰਿਆਂ ਦੀਆਂ ਲਾਸ਼ਾਂ ਫਗਵਾੜਾ ਹਸਪਤਾਲ ਵਿਚ ਪਹੁੰਚ ਗਈਆਂ। ਹਾਦਸੇ ਵਾਲੀ ਥਾਂ ਤੇ ਵਾਪਰਿਆ ਭਿਆਨਕ ਦੁਖਾਂਤ ਤਾਂ ਆਮ ਲੋਕਾਂ ਤੋਂ ਵੇਖ ਵੀ ਨਹੀਂ ਸੀ ਹੁੰਦਾ ਅਤੇ ਅੱਜ ਤਕ ਉਸ ਦੀ ਸੋਚ ਵੀ ਕੰਬਾ ਦੇਂਦੀ ਹੈ। ਬਾਬਾ ਬੰਨੋਆਨਾ ਸਾਰਾ ਦਿਨ ਹਸਪਤਾਲ ਵਿਚ ਪੋਸਟਮਾਸਟਮ ਦੌਰਾਨ ਰਿਹਾ। ਲਾਸ਼ਾਂ ਵਿਚ ਘਿਰਿਆ ਅਤੇ ਸ਼ਾਮ ਨੂੰ ਲਾਸ਼ਾਂ ਵਾਲੀ ਵੈਨ ਵਿਚ ਬੈਠ ਕੇ ਹੀ ਕੰਪਨੀ ਬਾਗ ਆਇਆ ਜਿਥੇ ਅਖਬਾਰੀ ਬਰਾਦਰੀ ਨੇ ਦਰਸ਼ਨ ਕੀਤੇ। ਸ਼ਾਮ ਦੇ ਛੇ ਵਜ ਚੁਕੇ ਸਨ ਪਰ 'ਨਵਾਂਜ਼ਮਾਨਾ' ਦਾ ਐਡੀਟੋਰੀਅਲ ਬਾਬਾ ਜੀ ਦੀ ਕਲਮ ਦੀ ਉਡੀਕ ਕਰ ਰਿਹਾ ਸੀ। ਐਡੀਟੋਰੀਅਲ ਬੰਨੋਆਨਾ ਨੇ ਹੀ ਲਿਖਣਾ ਸੀ। ਇਸ ਦੁਖਦਾਈ ਚੀਕ ਚਿਹਾੜੇ ਅਤੇ ਤਨਾਓ ਭਰੀ ਹਾਲਤ ਵਿਚ ਸਾਰੇ ਦਿਨ ਦੀ ਥਕਾਵਟ, ਅਕੇਵੇਂ ਉਦਾਸੀ ਦੇ ਹੁੰਦਿਆਂ ਬਾਬੇ ਨੇ ਸ਼ਾਮ ਦੇ ਘੁਸਮੁਸੇ ਵਿਚ ਦੋ ਕਾਲਮੀ ਐਡੀਟੋਰੀਅਲ ਲਿਖਿਆ ਸਾਡਾ ਪਿਆਰਾ ਪੰਨੂ ਚਲਾ ਗਿਆ।

ਐਡੀਟੋਰੀਅਲ ਕੀ ਸੀ ਜਿਵੇਂ ਬਿਰਹਾ ਵਿਯੋਗ ਮਸਤਾ ਦੀ ਗੰਗਾ ਬਹਿ ਤੁਰੀ ਹੋਵੇ ਇਹ ਐਡੀਟੋਰੀਅਲ ਨਵਾਂ ਜ਼ਮਾਨਾ ਦੇ ਮੁਖ ਪੰਨੇ ਤੇ ਖਬਰਾਂ ਨਾਲ ਹੀ ਛਪਿਆ।...

---

## ਰਾਜਨੀਤਕ ਸਿੱਧ ਜੋਤਸ਼ੀ

ਜਿਥੋਂ ਤਕ ਰਾਜਨੀਤਕ ਭਵਿਖਬਾਣੀਆਂ ਦਾ ਸੰਬੰਧ ਹੈ, ਗੁਰਬਖਸ਼ ਸਿੰਘ ਬੰਨੋਆਣਾ ਇਕ ਸਿੱਧ ਜੋਤਸ਼ੀ ਹੈ। ਰਾਜਨੀਤਕ ਉਥਲ ਪੁਥਲ ਬਾਰੇ ਯਾਰ ਲੋਕ ਉਸ ਦੇ ਵਿਚਾਰ ਜਾਨਣ ਲਈ ਜਲੰਧਰ ਦੀਆ ਟੁੱਟੀਆਂ ਫੁੱਟੀਆਂ ਸੜਕਾਂ ਤੇ ਉਸ ਦੇ ਨਾਲ ਹੀ ਭੱਜਦੇ ਫਿਰਦੇ ਨੇ। ਇਸ ਤਰਾਂ ਉਹ ਰਾਜਨੀਤੀ ਦੇ ਪਿੜਦਾ ਇਕ ਸਿੱਧ ਜੋਗੀ ਹੈ ਜਿਸ ਦੀ ਕਹੀ ਹੋਈ ਗੱਲ ਆਮ ਤੌਰ ਤੇ ਠੀਕ ਹੀ ਸਾਬਤ ਹੁੰਦੀ ਹੈ। ਪਰ ਉਸ ਦਾ ਦੁਖਾਂਤ ਇਹ ਹੈ ਕਿ ਉਹ ਅੱਜ ਵੀ ਆਪਣੀ ੧੯੫੨ ਵਾਲੀ ਸਾਈਕਲ ਤੇ ਜਲੰਧਰ ਰਹਿ ਰਿਹਾ ਹੈ। ਜਿਨ੍ਹਾਂ ਜਿਨ੍ਹਾਂ ਪਾਰਟੀਆਂ 'ਚ ਉਹਨੇ ਕੰਮ ਕੀਤੇ, ਉਨ੍ਹਾਂ ਦੇ ਸਾਰੇ ਹੀ ਵੱਡੇ ਸ਼ਾਹ ਸੁਆਰ ਦੋ-ਦੋ ਕਾਰਾਂ ਲੈ ਕੇ ਰਾਜਧਾਨੀ ਦੇ ਚੱਕਰ ਲਾਉਂਦੇ ਫਿਰਦੇ ਨੇ? ਪਰ ਬੰਨੂਅਣੇ ਦੀ ਸਾਈਕਲ ਨਹੀਂ ਬਦਲੀ। ਇਸੇ ਲਈ ਮੈਨੂੰ ਲਗਦਾ ਹੈ ਕਿ ਉਸ ਨੂੰ ਕੋਈ ਨਵੀਂ / ਪੁਰਾਣੀ ਕਾਰ ਪ੍ਰਲੋਭਨ ਦੇ ਕਿ ਖਰੀਦ ਨਹੀਂ ਸਕਦਾ।

—ਜਸਵੰਤ ਸਿੰਘ ਵਿਰਦੀ

## ਦੋ ਗ਼ਜ਼ਲਾਂ

—ਕੁਲਦੀਪ ਸਿੰਘ 'ਅਮਨ'

ਕੌਣ ਦਸਤਕ ਦੇ ਕੇ ਯਾਰੋ ਮੁੜ ਗਿਆ।
ਜਾਮ ਸੀ ਸੱਜਣਾ ਦੇ ਨਾਂ ਦਾ ਰੁੜ ਗਿਆ।
ਜ਼ਿੰਦਗੀ ਭਰ ਦੇ ਲਈ ਦਿਲ ਹੈ ਤੇਰਾ,
ਫਿਰ ਕਿਵੇਂ ਤੂੰ ਆ ਕੇ ਸੱਜਣਾ ਮੁੜ ਗਿਆ।
ਕੌਣ ਸਾਨੂੰ ਪਾਵੇ ਭਿਖਿਆਂ ਪਿਆਰ ਦੀ
ਪਿਆਰ ਸਾਡੇ ਵਾਸਤੇ ਹੀ ਥੁੜ ਗਿਆ।
ਇਕ ਬਣਾਇਆ ਸੀ ਮੈਂ ਆਪਣਾ ਆਲ੍ਹਣਾ।
ਜਦ ਹਵਾ ਆਈ ਤਾਂ ਉਡ ਗਿਆ
ਲੰਘਦਾ ਨੀ ਮੈਂ ਗੱਲੀ ਚੋਂ ਬਚੇ ਕੇ ਹੀ
ਫਿਰ ਵੀ ਤੇਰਾ ਨਾਂ ਮੇਰੇ ਸੰਗ ਜੁੜ ਗਿਆ।

—0—

ਗਮ ਮੇਰੇ ਦਾ ਹੁਣ ਕਿਨਾਰਾ ਹੋ ਗਿਆ
ਪਿਆਰਾ ਤੇਰੇ ਦਾ ਸਹਾਰਾ ਹੋ ਗਿਆ।
ਆਖਦਾ ਸੀ ਜਿਸ ਨੂੰ ਕਾਫਿਰ ਯਾਰ ਨੂੰ
ਜਾਨ ਤੋਂ ਉਹ ਤੈਨੂੰ ਪਿਆਰਾ ਹੋ ਗਿਆ।
ਜਦ ਤੋਂ ਆਏ ਹੋ ਤੁਸੀਂ ਮਹਿਫਲ ਦੇ ਵਿਚ
ਫਿਰ ਤੋਂ ਮਹਿਫਲ ਦਾ ਨਜ਼ਾਰਾ ਹੋ ਗਿਆ
ਚਾਰ ਪਲ ਵੀ ਹੱਸ ਕੇ ਗੁਜ਼ਰੇ ਨਾਂ ਉਨਾਂ
ਜ਼ਿੰਦਗੀ ਦਾ ਹੁਣ ਕਿਨਾਰਾ ਹੋ ਗਿਆ।
ਪਿਆਰ ਤੇਰੇ ਨੂੰ ਮੈਂ ਭੁਲ ਹੀ ਸਾਂ ਗਿਆ।
ਸਿਲਸਿਲਾਂ ਫਿਰ ਉਹ ਦੁਬਾਰਾ ਹੋ ਗਿਆ।

ਪ੍ਰੀਤ ਨਗਰ ਸੋਡਲ ਰੋਡ
ਮ. ਨ. 358
ਜਲੰਧਰ ਸ਼ਹਿਰ

ਵਿਅੰਗ ਲੇਖ

# ਚਾਚਾ ਚੰਡੀਗੜ੍ਹੀਏ ਨੇ ਪੰਥਕ ਅਖਬਾਰ ਕੱਢਿਆ

—ਡਾਕਟਰ ਗੁਰਨਾਮ ਸਿੰਘ ਤੀਰ

ਡਾ: ਗੁਰਨਾਮ ਸਿੰਘ ਤੀਰ ਪੰਜਾਬੀ ਦੇ ਪ੍ਰਮੁਖ ਵਿਅੰਗਕਾਰ ਹਨ। ਹਥਲੇ ਲੇਖ ਵਿਚ ਉਹਨਾਂ ਨੇ ਜਿਸ ਮਸਲੇ ਤੇ ਨਸ਼ਤਰ ਚਲਾਇਆ ਹੈ ਉਹ ਪਤ੍ਰਕਾਰੀ ਦਾ ਇਕ ਭਾਰੀ ਦੁਖਾਂਤ ਹੈ। ਉਹਨਾਂ ਆਪਣੇ ਲੇਖ ਵਾਸਤੇ ਭਾਵੇਂ ਕਈ ਪਾਤਰ ਚੁਣੇ ਹਨ ਅਤੇ ਪੰਥਕ ਸ਼ਬਦ ਵੀ ਇਕ ਵਿਸ਼ੇਸ਼ ਅਰਥ ਧਾਰਨ ਕਰੀ ਬੈਠਾ ਹੈ ਪਰ ਇਹਨਾਂ ਦਾ ਇਹ ਲੇਖ ਪਤ੍ਰਕਾਰੀ ਪ੍ਰਤੀ ਬਹੁਤੇ ਸਮਾਜਾਂ, ਪੰਥਾਂ, ਅਤੇ ਪਾਰਟੀਆਂ ਦੇ ਲੀਡਰਾਂ ਦੇ ਰਵਈਏ ਦੀ ਅੱਕਾਸੀ ਕਰਦਾ ਹੈ। ਇਹ ਹੀ ਕਾਰਨ ਹੈ ਕਿ ਅਸੀਂ ਇਹ ਲੇਖ ਰੋਜ਼ਾਨਾ ਅਜੀਤ ਅਖਬਾਰ ਚੋਂ ਧਨਵਾਦ ਸਹਿਤ ਪ੍ਰਾਪਤ ਕਰਕੇ ਡਾ: ਤੀਰ ਜੀ ਦੀ ਆਗਿਆ ਨਾਲ ਪ੍ਰਕਾਸ਼ਤ ਕਰ ਰਹੇ ਹਾਂ।

ਅਖਬਰਾਂ ਰਸਾਲਿਆਂ ਵਾਲਿਆਂ ਦੀ ਇਸ ਹੋਣੀ ਦੇ ਚਿਤ੍ਰਨ ਚੋਂ ਉਪਜੀ ਮੁਸਕਾਲ ਵਿਚੋਂ ਜੇ ਇਹਨਾਂ ਪ੍ਰਤੀ ਕੋਈ ਸੋਚ ਉਪਜੇ ਤਾਂ ਵੀ ਇਹ ਸਾਰਥਕ ਗਲ ਹੋਵੇਗੀ —ਸੰਪਾਦਕ

'ਅਕਾਲ ਪੁਰਖ ਪਾਰਟੀ' ਨੇ ਆਪਣੀ ਹੰਗਾਮੀ ਮੀਟਿੰਗ ਵਿਚ ੧੨ ਘੰਟੇ ਦੀ ਲਗਾਤਾਰ ਥੋਥੀ ਬਹਿਸ ਪਿਛੋਂ 'ਇਤਿਹਾਸਕ' ਫੈਸਲਾ ਕੀਤਾ ਕਿ ਅੰਮ੍ਰਿਤਸਰ ਤੋਂ ਰੋਜ਼ਾਨਾ 'ਪੰਥਕ ਅਖਬਾਰ' ਚਲਾਇਆ ਜਾਵੇ ਅਤੇ ਇਸ ਦਾ ਮੁਖ ਪ੍ਰਬੰਧਕ ਚਾਚਾ ਚੰਡੀਗੜ੍ਹੀਆ ਜੀ ਨੂੰ ਥਾਪਿਆ ਜਾਵੇ। 'ਪੰਥਕ ਅਖਬਾਰ' ਚਲਾਉਣ ਦੀ ਲੋੜ ਮੁੱਦਕੀ ਦੀ ਲੜਾਈ ਵੇਲੇ ਤੋਂ ਅਨੁਭਵ ਹੁੰਦੀ ਆ ਰਹੀ ਸੀ ਪਰ ਪੰਥ ਨੂੰ ਬਾਕੀ ਮੋਰਚਿਆਂ ਵਿਚੋਂ ਸਿਰ ਖੁਰਕਣ ਦੀ ਵਿਹਲ ਨਹੀਂ ਸੀ ਮਿਲਦੀ, ਇਸ ਲਈ ਬਾਵਜੂਦ ਅਕਾਲ ਪੁਰਖ ਪਾਰਟੀ ਦੇ ਸਮੂੰਹ ਲੀਡਰਾਂ ਦੇ ਸਿਰ ਤੋੜ ਯਤਨਾਂ ਦੇ ਪੰਥਕ ਪ੍ਰੈਸ ਕਾਇਮ ਨਾ ਹੋ ਸਕੀ। ਪੰਥ ਨੇ 'ਮਲੇਸ਼ ਭਾਸ਼ਾ' ਦੇ ਇਕ ਦੋ ਅਖਬਾਰਾਂ ਤੇ ਲੱਖਾਂ ਰੁਪਏ ਖਰਚ ਕੇ ਉਹਨਾਂ ਨੂੰ ਬੜੇ ਜਿਗਰੇ ਨਾਲ ਗੈਰ-ਸ਼ਿਖਾਂ ਦੇ ਹਵਾਲੇ ਕਰ ਦਿਤਾ। ਅਕਾਲ ਪੁਰਖ ਪਾਰਟੀ ਤਨੋ-ਮਨੋ ਅਨੁਭਵ ਕਰ ਰਹੀ ਸੀ ਕਿ ਜੇ ਪੰਥ ਤੇ ਤਾਬੜ ਤੋੜ ਹਮਲੇ ਹੁੰਦੇ ਰਹੇ ਤਦ ਉਹਨਾਂ ਦਾ ਮੂੰਹ ਤੋੜ ਜਵਾਬ ਦੇਣ ਲਈ ਘੱਟੋ ਘੱਟ ਇਕ ਰੋਜ਼ਾਨਾ ਅਖਬਾਰ ਤੇ ਉਹ ਵੀ ਘੱਟੋ ਘੱਟ ਪੰਜ ਲੱਖ ਛਪਣਾ ਚਾਹੀਦਾ ਹੈ ਤਾਂ ਕਿ ੫੦ ਲੱਖ ਸਿੱਖ ਉਸ ਨੂੰ ਪੜ੍ਹਕੇ ਅਕਾਲ ਪੁਰਖ ਪਾਰਟੀ ਦੇ ਹੱਥ ਮਜ਼ਬੂਤ ਕਰ ਸਕਣ।

ਰੋਜ਼ਾਨਾ 'ਪੰਥਕ ਅਖਬਾਰ' ਦਾ ਡੈਕਲੇਰੇਸ਼ਨ ਲੈ ਲਿਆ ਗਿਆ ਅਤੇ ਅਖਬਾਰ ਨੂੰ ਚਲਾਉਣ ਵਾਸਤੇ ਇਕ 'ਹਾਈ ਪਾਵਰ ਸਤ ਮੈਂਬਰੀ ਨਿਯੁਕਤ ਕਰ ਦਿਤੀ ਗਈ। ਇਸ ਕਮੇਟੀ ਵਿਚ ਦੋ ਅਕਾਲ ਪੁਰਖ ਪਾਰਟੀ ਦੇ ਵਜ਼ੀਰ ਸਨ, ਇਕ ਚਾਚਾ ਚੰਡੀਗੜ੍ਹੀਆ ਅਤੇ ੪ ਸਿਰ ਲੱਥ ਜਥੇਦਾਰ ਸਾਹਿਬਾਨ! ਸੱਤ ਮੈਂਬਰੀ ਕਮੇਟੀ ਦੀ ਮੀਟਿੰਗ 'ਚ ਫੈਸਲਾ ਕੀਤਾ ਗਿਆ ਕਿ ਅਖਬਾਰ ਲਈ ਦੋ ਕਰੋੜ ਰੁਪਿਆ ਇਕੱਤਰ ਕੀਤਾ ਜਾਵੇ। ਕੁਝ ਦਿਨਾਂ ਵਿਚ ਹੀ ਸੰਗਤਾਂ ਨੇ ਅਕਾਲ ਪੁਰਖ ਪਾਰਟੀ ਨੂੰ ਰੋਜ਼ਾਨਾ 'ਪੰਥਕ ਅਖਬਾਰ' ਅਤੇ ਪ੍ਰੈਸ ਲਈ ਦੋ ਕਰੋੜ ਰੁਪਏ ਇਕਤਰ ਕਰ ਦਿਤੇ।

ਸੱਤ ਮੈਂਬਰੀ ਕਮੇਟੀ ਦੀ ਅਖਬਾਰ ਦੇ ਪ੍ਰਬੰਧ ਬਾਰੇ ਇਕ ਹੰਗਾਮੀ ਮੀਟਿੰਗ ਹੋਈ ਅਤੇ ਇਹ ਫੈਸਲਾ ਕੀਤਾ ਗਿਆ ਕਿ ਅਖਬਾਰ ਲਈ ਦਸ ਅਜਿਹੇ ਐਡੀਟਰ ਭਰਤੀ ਕੀਤੇ ਜਾਣ ਜਿਹੜੇ ਜੇਲ੍ਹਾਂ ਵਿਚ ਕੋਹਲੂ ਚਲਾਉਣ, ਚੱਕੀ ਪੀਹਣ ਅਤੇ ਹੋਰ ਮੁਸ਼ੱਕਤ ਦਾ ਕੰਮ ਕਰ ਸਕਦੇ ਹੋਣ। ਉਹਨਾ ਦਾ ਪੜ੍ਹਿਆ ਲਿਖਿਆ ਹੋਣਾ ਕੋਈ ਜ਼ਰੂਰੀ ਨਹੀਂ, ਸਰੀਰ ਤੱਗੜਾ ਹੋਣਾ ਚਾਹੀਦਾ ਹੈ। ਸੱਤ ਮੈਂਬਰੀ ਕਮੇਟੀ ਨੇ ਇਕ ਪੜ੍ਹਿਆ ਲਿਖਿਆ ਹਿਸਾਬਚੀ ਜਥੇਦਾਰ ਚਤਰ ਸਿੰਘ ਬਿਆਜੂ ਆਪਣੇ ਨਾਲ ਜੋੜ ਲਿਆ ਸੀ, ਪਰ ਸੱਤ ਮੈਂਬਰੀ ਕਮੇਟੀ ਉਸਦੀਆਂ ਉਂਗਲਾਂ ਤੇ ਨੱਚਦੀ ਸੀ। ਚਾਚਾ ਚੰਡੀਗੜ੍ਹੀਆ ਮੁਖ ਪ੍ਰਬੰਧਕ ਸੀ ਪਰ ਸੱਤ ਮੈਂਬਰੀ ਕਮੇਟੀ ਨੇ ਸਾਰੇ ਅਧਿਕਾਰ ਜਥੇਦਾਰ ਚਤਰ ਸਿੰਘ ਬਿਆਜੂ ਨੂੰ ਦਿਤੇ ਹੋਏ ਸਨ। ਇਥੋਂ

ਤਕ ਕਿ ਜਨਰਲ ਪਾਵਰ ਆਫ ਅਟਾਰਨੀ ਵੀ ਦਿਤੀ ਹੋਈ ਸੀ ਕਿ ਅਖਬਾਰ ਸਬੰਧੀ ਸਾਰੇ ਮੁਕਦਮੇ, ਅੰਦਰਲਾ ਬਾਹਰਲਾ ਲੈਣ ਦੇਣ, ਕਰਜ਼ੇ ਚੁਕਾਣੇ ਅਤੇ ਰਕਮਾਂ ਮੋੜਨ ਦੇ ਸਾਰੇ ਅਧਿਕਾਰ ਜਥੇਦਾਰ ਬਿਆਜੂ ਨੂੰ ਸਨ। ਉਸਨੂੰ ਇਹ ਅਧਿਕਾਰ ਵੀ ਦਿਤਾ ਗਿਆ ਕਿ ਲੋੜ ਪੈਣ ਤੇ ਅਖਬਾਰ ਦੀ ਪ੍ਰੈਸ ਬਿਲਡਿੰਗ, ਸਾਰਾ ਸਮਾਨ ਤੇ ਗੁੱਡਵਿੱਲ ਨੂੰ ਵੇਚ ਵੀ ਸਕਦੇ ਹਨ। ਸੱਤ ਮੈਂਬਰੀ ਕਮੇਟੀ ਦੇ ਇਕ ਜਥੇਦਾਰ ਨੇ ਬਿਆਜੂ ਨੂੰ ਕਿਹਾ, 'ਹੁਣ ਤਾਂ ਪ੍ਰਸੰਨ ਹੋ ਨਾ, ਤੁਸੀ ਕਹਿੰਦੇ ਸੋ ਸਾਰੇ ਧੱਤਕਾਰ ਮੈਨੂੰ ਦੇ ਦਿਤੇ ਜਾਣ, ਕਮੇਟੀ ਨੇ ਸਾਰੇ ਧੱਤਕਾਰ ਤੁਹਾਨੂੰ ਦੇ ਦਿਤੇ ਹਨ। ਅਸੀਂ ਹੁਣ ਚਾਚੇ ਚੰਡੀਗੜ੍ਹੀਏ ਪਾਸ ਸਵਾਏ ਅਖਬਾਰ ਦੀ ਦੇਖਭਾਲ ਦੇ ਕੋਈ ਧੱਤਕਾਰ ਨਹੀਂ ਛਡਿਆ। ਤੁਸੀਂ ਆਪਣੀ ਮਰਜ਼ੀ ਨਾਲ ਅਖਬਾਰ ਚਲਾਓ। ਨਹੀਂ ਚਲਦਾ ਤਾ ਇਸਦਾ ਕੀਰਤਨ ਸੋਹਲਾ ਪੜ੍ਹ ਦਿਓ। ਅਸੀਂ ਕੁਰਬਾਨੀਆਂ ਦੇ ਪੁਤਲੇ ਹਾਂ ਕਾਗਜ਼ੀ ਸ਼ੇਰ ਨਹੀਂ ਹਾਂ—

ਚਾਚੇ ਚੰਡੀਗੜ੍ਹੀਏ ਨੇ ਸੱਤ ਮੈਂਬਰੀ ਕਮੇਟੀ ਪਾਸ ਤਜਵੀਜ਼ਾਂ ਰੱਖੀਆਂ ਕਿ ਅਖਬਾਰ ਲਈ ਘੱਟੋ ਘੱਟ ਤਿੰਨ ਚਾਰ ਨਿਊਜ਼ ਏਜੰਸੀਆਂ ਦੀਆਂ ਸੇਵਾਵਾਂ ਪ੍ਰਾਪਤ ਕਰਨੀਆਂ ਜ਼ਰੂਰੀ ਹਨ। ਇਹਨਾਂ ਨਿਊਜ਼ ਏਜੰਸੀਆਂ ਦੀਆਂ ਸਾਰੀ ਦੁਨੀਆ ਵਿਚ ਬਰਾਂਚਾਂ ਕਾਇਮ ਹਨ ਅਤੇ ਪਲ ਪਲ ਦੀਆਂ ਖਬਰਾਂ ਅਖਬਾਰਾਂ ਦੇ ਦਫਤਰਾਂ ਵਿਚ ਪਹੁੰਚਾਉਂਦੀਆਂ ਹਨ। ਟੈਲੀਪ੍ਰਿੰਟਰ ਲਗਵਾਏ ਜਾਣ ਅਤੇ ਨਾਲ ਦੀ ਨਾਲ ਹਰ ਐਡੀਸ਼ਨ ਲਈ ਨਵੀਆਂ ਨਵੀਆਂ ਖਬਰਾਂ ਛਪਵਾਈਆਂ ਜਾਣ। ਸਤ ਮੈਂਬਰੀ ਕਮੇਟੀ ਨੇ ਚਾਚੇ ਚੰਡੀਗੜ੍ਹੀਏ ਦੀ ਇਹ ਤਜਵੀਜ਼ ਸਰਬ ਸੰਮਤੀ ਨਾਲ ਰੱਦ ਕਰ ਦਿਤੀ। ਕਹਿਣ ਲੱਗੇ, 'ਸਭ ਨਿਊਜ਼ ਏਜੰਸੀਆਂ ਤੇ ਮਹਾਸ਼ਿਆਂ ਦਾ ਕਬਜ਼ਾ ਹੈ। ਉਹ ਰਾਤ ਦਿਨ ਝੂਠ ਤੂਫਾਨ ਤੋਲਦੇ ਹਨ, ਅਸੀਂ ਪੈਸੇ ਖਰਚਕੇ ਉਹਨਾਂ ਦਾ ਝੂਠ ਤੂਫਾਨ ਕਿਉਂ ਖਰੀਦੀਏ? ਅਸੀਂ ਆਪਣੀਆਂ ਸਪੈਸ਼ਲ ਖਬਰਾਂ ਇਕਤਰ ਕਰਨ ਲਈ ਆਪਣੇ ਪੱਤਰਕਾਰ ਰਖਾਂਗੇ। ਉਹਨਾਂ ਨੂੰ ਖੁਲ੍ਹ ਦੇਵੋ ਕਿ ਭੱਜਦੌੜ ਅਤੇ ਮੁਨਾਸਿਬ ਖਰਚ ਕਰਕੇ ਵਧੀਆ ਤੋਂ ਵਧੀਆ ਤੇ ਜ਼ਿਮੇਦਾਰ ਖਬਰਾਂ ਭੇਜਿਆ ਕਰਨ, ਜਿਹਨਾਂ ਨੂੰ ਪੜ੍ਹਨ ਸੁਣਨ ਨਾਲ ਗਿਆਨ ਵਿਚ ਵਾਧਾ ਹੋਵੇ।

ਜਥੇਦਾਰ ਚਤਰ ਸਿੰਘ ਬਿਆਜੂ ਨੇ ਕਿਹਾ, ਮੈਂ ਸਾਰੇ ਪੱਤਰਕਾਰਾਂ ਨੂੰ ਇਕੱਠਿਆਂ ਕਰਕੇ ਸਮਝਾਵਾਂਗਾ ਕਿ ਖਬਰਾਂ ਕਿਵੇਂ ਬਣਦੀਆਂ ਹਨ। ਸਾਨੂੰ ਬਾਹਰ ਦੀਆਂ ਖਬਰਾਂ ਦੀ ਲੋੜ ਵੀ ਨਹੀਂ। ਦੁਨੀਆਂ ਦੀਆਂ ਖਬਰਾਂ ਛਾਪਣ ਵਾਸਤੇ ਦੁਨੀਆਂ ਵਿਚ ਅਣਗਿਣਤ ਅਖਬਾਰਾਂ ਹਨ। ਸਾਡੇ ਵਾਸਤੇ ਤਾਂ ਅਕਾਲ ਪੁਰਖ ਪਾਰਟੀ ਦੀਆਂ ਖਬਰਾਂ ਨਹੀਂ ਮੁੱਕਦੀਆਂ। ਜੋ ਜੋ ਬਿਆਨ ਸਾਡੇ ਜਥੇਦਾਰ ਸਾਹਿਬਾਨ ਦੇਣ ਉਹ ਬਿਆਨ ਛਪਣੇ ਚਾਹੀਦੇ ਹਨ। ਘੱਟੋ ਘੱਟ ਸੱਤ ਮੈਂਬਰੀ ਕਮੇਟੀ ਦੇ ਮੈਂਬਰਾਂ ਦੀਆਂ ਤਾਂ ਹਰ ਹੀਲੇ ਤਸਵੀਰਾਂ ਛਪਣੀਆਂ ਚਾਹੀਦੀਆਂ ਹਨ।'

ਰੋਜ਼ਾਨਾ 'ਪੰਥਕ ਅਖਬਾਰ' ਸ਼ੁਰੂ ਹੋ ਗਿਆ। ਤਜਰਬੇ ਦੇ ਤੌਰ ਤੇ ਪਹਿਲੇ ਦਿਨ ਇਕ ਲੱਖ ਕਾਪੀ ਛਾਪੀ ਗਈ ਜੀਹਦੇ ਵਿਚੋਂ ੯੫ ਹਜ਼ਾਰ ਪ੯੯ ਕਾਪੀਆਂ ਮੁਫਤ ਭੇਜੀਆਂ ਗਈਆਂ ਬਾਕੀ ਦੇ ਗਾਹਕਾਂ ਨੇ ਚੰਦੇ ਦੇਣ ਦੀ ਹਾਮੀ ਭਰੀ ਹੋਈ ਸੀ। ਇਹ ਰਫਤਾਰ ਧੁਰ ਤੱਕ ਚਲਦੀ ਰਹੀ।

ਅਕਾਲ ਪੁਰਖ ਪਾਰਟੀ ਨੇ ਥਾਂ ਥਾਂ ਆਪਣੇ ਜਥੇਦਾਰਾਂ ਨੂੰ ਹੁਕਮਨਾਮੇ ਭੇਜੇ ਕਿ ਪਿੰਡ ਪਿੰਡ ੧੦੦-੧੦੦ ਗਾਹਕ ਬਣਾਏ ਜਾਣ। ਉਹਨਾਂ ਚੋਂ ਕਈ ਜਥੇਦਾਰਾਂ ਨੇ ਤਾਂ ਚਿੱਠੀਆਂ ਖੋਲ੍ਹਕੇ ਹੀ ਨਾ ਪੜ੍ਹੀਆਂ, ਬਾਕੀਆਂ ਨੇ ਕਿਹਾ, 'ਅੱਜੇ ਦੋ ਚਾਰ ਸਾਲ ਅਖਬਾਰ ਨੂੰ ਚਲਣ ਦਿਓ, ਚੰਦੇ ਵੀ ਭੇਜ ਦੇਵਾਂਗੇ, ਕੋਈ ਕਾਹਲੀ ਨਹੀਂ।

ਜਿਹੜੇ ਦਰਜਨ ਦੇ ਕਰੀਬ ਐਡੀਟਰ ਭਰਤੀ ਕੀਤੇ ਗਏ ਸਨ, ਉਨ੍ਹਾਂ ਵਿਚੋਂ ਤਕਰੀਬਨ ਸਾਰਿਆਂ ਨੇ ਸੱਤ ਮੈਂਬਰੀ ਦੇ ਲੀਡਰਾਂ ਨਾਲ ਸੰਪਰਕ ਪੈਦਾ ਕਰ ਲਿਆ। ਹਰੇਕ ਨੇ ਆਪਣੇ ਆਪਣੇ ਲੀਡਰ ਨੂੰ ਕਿਹਾ ਕਿ ਮੈਂ ਤੇਰੀ ਸ਼ਖਸੀਅਤ ਅਤੇ ਰਾਜਨੀਤੀ ਦਾ ਐਸਾ ਰੰਗ ਬੰਨ੍ਹਾਂਗਾ ਕਿ ਘਰ ਘਰ ਵਿਚ ਧੰਨ ਧੰਨ ਹੋ ਜਾਵੇਗੀ। ਰੰਗ ਬੰਨ੍ਹਣੇ ਸ਼ੁਰੂ ਹੋ ਗਏ। ਪਹਿਲੇ ਸਫੇ ਤੇ ਕਿਸੇ ਦਿਨ ਚਾਰ, ਕਿਸੇ ਦਿਨ ਪੰਜ ਪੰਜ ਅਤੇ ਕਿਸੇ ਦਿਨ ਸੱਤ ਦੇ ਸੱਤ ਮੈਂਬਰਾਂ ਦੀਆਂ ਤਸਵੀਰਾਂ ਲੱਗੀਆਂ। ਕਿਸੇ ਤਸਵੀਰ ਥੱਲੇ ਲਿਖਿਆ ਹੁੰਦਾ ਸੀ, 'ਸਿਰ ਲੱਥ ਲੀਡਰ ਨੇ, ਸਰਕਾਰ ਨੂੰ ਚੈਲੰਜ ਕੀਤਾ ਹੈ ਕਿ ਜੇ ਪੰਥ ਦੀ ਬਾਤ ਨਾ ਮੰਨੀ ਤਾਂ ਕਚੂਮਰ ਕੱਢ ਦਿਤਾ ਜਾਵੇਗਾ।' ਦੂਸਰੀ ਤਸਵੀਰ ਥੱਲੇ ਛਪਦਾ ਸੀ, 'ਤੇਗ ਦਾ ਧਨੀ ਹੈ, ਤੇਗ ਦੇ ਜ਼ੋਰ ਨਾਲ ਰਾਜ ਪ੍ਰਬੰਧ ਚਲਾ ਰਿਹਾ ਹੈ। ਜੇ ਕਿਸੇ ਨੇ ਕਿੰਤੂ ਕੀਤਾ ਤਾਂ

ਉਧ ਨੂੰ ਤਹਿ-ਤੇਗ ਕਰਕੇ ਰੱਖ ਦਿਤਾ ਜਾਵੇਗਾ।' ਤੀਸਰੀ ਤਸਵੀਰ ਥੱਲੇ ਲਿਖਿਆ ਗਿਆ, 'ਜਥੇਦਾਰ ਸਰਬ ਮਾਂਜ ਸਿੰਘ, ਜਿਹਨਾਂ ਨੇ ਸੱਤ ਮੈਂਬਰੀ ਕਮੇਟੀ ਨੂੰ ਨਵੀਂ ਸੇਧ ਦੇ ਕੇ ਰੋਜ਼ਾਨਾ 'ਪੰਥਕ ਅਖਬਾਰ' ਨੂੰ ਸੱਤਵੇਂ ਅਸਮਾਨ ਤੇ ਪਹੁੰਚਾ ਦਿੱਤਾ ਹੈ। ਇਸੇ ਤਰ੍ਹਾਂ ਅਗਲੀ ਤਸਵੀਰ ਥਲੇ ਲਿਖਿਆ ਸੀ, 'ਜ਼ਿਨਾਂ ਦੇ ਹਿਰਦੇ ਵਿਚ ਧਰਮ ਯੁੱਧ ਕਰਨ ਜਾਂ ਧਰਮ ਹਿੱਤ ਜਾਣ ਵਾਰਨ ਦੀ ਤਮੰਨਾ ਹੈ।' ਅਗਲੀ ਤਸਵੀਰ ਥੱਲੇ ਲਿਖਿਆ ਸੀ, ਲੱਖਾਂ ਬੰਦਿਆਂ ਨੇ ਜਥੇਦਾਰ ਸਾਹਿਬ ਦਾ ਮੂਸਲਾ-ਧਾਰ ਮੀਂਹ ਥੱਲੇ ਸਵਾਗਤ ਕੀਤਾ। ਕੁਦਰਤ ਦੇ ਰੰਗ ਵੇਖੋ ਕਿ ਜਥੇਦਾਰ ਸਾਹਿਬ ਤੇ ਇਕ ਕਣੀ ਨਾ ਡਿੱਗੀ ਧਨ ਜਨਮ ਧੰਨ ਕਮਾਈ।'

ਚਾਚਾ ਚੰਡੀਗੜ੍ਹੀਆ ਅਖਬਾਰ ਦੇ ਪਹਿਲੇ ਸਫੇ ਤੇ ਛਪੀਆਂ ਤਸਵੀਰਾਂ ਵੇਖ ਕੇ ਪ੍ਰਸੰਨਚਿੱਤ ਹੋ ਰਿਹਾ ਸੀ ਅਤੇ ਦਿਲ ਹੀ ਦਿਲ ਵਿਚ ਸੋਚ ਰਿਹਾ ਸੀ ਕਿ ਹੋਰ ਨਹੀਂ ਤਾਂ ਘੱਟੋ ਘੱਟ ਸੱਤ ਮੈਂਬਰੀ ਕਮੇਟੀ ਲੀਡਰ ਸਾਹਿਬਾਨ ਤਾਂ ਨਿਹਾਲ ਹੋ ਗਏ ਹੋਣਗੇ। ਇਹ ਤਸਵੀਰਾਂ 'ਪੰਥਕ ਅਖਬਾਰ' ਵਿਚ ਹੀ ਛਪ ਸਕਦੀਆਂ ਹਨ ਹੋਰ ਕਿਸੇ ਅਖਬਾਰ ਦੀ ਕੀ ਮਜਾਲ ਕਿ ਇਸ ਤਰ੍ਹਾਂ ਸਿੱਖਾਂ ਦੇ ਚਿੱਤਰ ਪੇਸ਼ ਕਰ ਸਕਦਾ। ਇੰਨੇ ਨੂੰ ਅਕਾਲ ਪੁਰਖ ਸਰਕਾਰ ਦੇ ਮਹਿਕਮਾ ਲੋਕ ਸੰਪਰਕ ਦੇ ਵਜ਼ੀਰ ਸਾਹਿਬ ਸ੍ਰੀਮਾਨ ੧੦੮ ਬਾਬਾ ਮੋਦੀ ਸਿੰਘ ਜੀ ਖੂੰਡਾ ਖੜਕਾਉਂਦੇ ਆ ਪੁਜੇ ਅਤੇ ਚਾਚੇ ਚੰਡੀਗੜ੍ਹੀਏ ਦੇ ਢਿੱਡ ਤੇ ਖੂੰਡਾ ਲਾ ਕੇ ਕਹਿਣ ਲੱਗੇ, 'ਮੈਂ ਸੱਤ ਮੈਂਬਰੀ ਕਮੇਟੀ ਦਾ ਇਕ ਸਿਰ ਕੱਢਵਾਂ ਮੈਂਬਰ ਹਾਂ, ਬਾਕੀ ਲੀਡਰਾਂ ਦੀਆਂ ਤਸਵੀਰਾਂ ਵਧੀਆ ਥਾਵਾਂ ਤੇ ਛਾਪੀਆਂ ਗਈਆਂ ਹਨ ਪਰ ਮੇਰੀ ਤਸਵੀਰ ਇਸ ਤਰ੍ਹਾਂ ਛਪੀ ਗਈ ਹੈ ਜਿਵੇਂ ਮੈਂ ਕਿਸੇ ਗਿਣਤੀ ਵਿਚ ਹੀ ਨਹੀਂ ਹੁੰਦਾ। ਮੈਂ ਆਰਡਰ ਕਰ ਆਇਆ ਹਾਂ ਕਿ ਅਕਾਲ ਪੁਰਖ ਸਰਕਾਰ ਹੋਰ ਸਾਰੇ ਅਖਬਾਰਾਂ ਨੂੰ ਇਸ਼ਤਿਹਾਰ ਦੇਵੇਗੀ ਪਰ ਅੱਜ ਤੋਂ 'ਪੰਥਕ ਅਖਬਾਰ' ਦੇ ਸਾਰੇ ਇਸ਼ਤਿਹਾਰ ਬੰਦ। ਜੈਸੀ ਕਰਤੂਤ ਵੈਸਾ ਫਲ।'

ਚਾਚੇ ਚੰਡੀਗੜ੍ਹੀਆ ਨੇ ਵਜ਼ੀਰ ਸਾਹਿਬ ਅੱਗੇ ਹੱਥ ਜੋੜ ਕੇ ਕਿਹਾ, 'ਜਥੇਦਾਰ ਸਾਹਿਬ ਜੀ ਇਸ ਤਰ੍ਹਾਂ ਦਾ ਆਪਣਾ ਅਖਬਾਰ ਬੰਦ ਹੋ ਜਾਵੇਗਾ—ਪੰਥ ਨੂੰ ਲੱਖਾਂ ਦਾ ਘਾਟਾ ਪੈ ਜਾਵੇਗਾ।'

ਜਥੇਦਾਰ ਮੋਦੀ ਸਿੰਘ ਨੇ ਕਿਹਾ, 'ਹੋਰ ਮੈਂ ਕੀ ਚਾਹੁੰਦਾ ਹਾਂ ? ਅਜਿਹਾ ਅਖਬਾਰ ਕੱਢਣ ਨਾਲੋਂ ਬੰਦ ਕੀਤਾ ਜਾਣਾ ਹੀ ਠੀਕ ਹੋਵੇਗਾ। ਇਹ ਕੋਈ ਅਖਬਾਰ ਹੈ ? ਸਾਡੇ ਦੁਸ਼ਮਣ ਅਖਬਾਰਾਂ ਨੇ ਵੀ ਸਾਡੀਆਂ ਤਸਵੀਰਾਂ ਅਤੇ ਖਬਰਾਂ ਵੱਡੇ ਵੱਡੇ ਹੈਡਿੰਗ ਲਾ ਲਾ ਛਾਪੀਆਂ ਹਨ। ਅਸੀਂ ਏਡੇ ਹੀ ਨਿੱਘਰ ਗਏ ਹਾਂ ਕਿ ਆਪਣੇ ਅਖਬਾਰ ਵਿਚ ਹੀ ਆਪਣੀ ਬੇਇਜ਼ਤੀ ਕਰਵਾਈ ਜਾਈਏ। ਇਕ ਧੜੇ ਦਾ ਬੋਲ ਬਾਲਾ ਤੇ ਦੂਜੇ ਧੜੇ ਦਾ ਮੂੰਹ ਕਾਲਾ। ਇਹ ਚੰਗੀ ਪਾਲਿਸੀ ਹੈ ਪੰਥਕ ਅਖਬਾਰ ਦੀ ?

ਚਾਚਾ ਚੰਡੀਗੜ੍ਹੀਆ ਸੋਚ ਰਿਹਾ ਸੀ ਕਿ ਜਥੇਦਾਰ ਚੜ੍ਹਦੀ ਕਲਾ ਸਿੰਘ ਜਿਨ੍ਹਾਂ ਦੀ ਤਸਵੀਰ ਸਭ ਤੋਂ ਪਹਿਲਾਂ ਛਪੀ ਹੈ, ਘਟੋ ਘੱਟ ਉਹ ਬੜੇ ਪ੍ਰਸੰਨਚਿੱਤ ਹੋਏ ਹੋਣਗੇ ਪਰ ਉਹ ਵੀ ਆ ਗਏ ਅਤੇ ਉਨ੍ਹਾਂ ਨੇ ਆਉਂਦਿਆਂ ਹੀ ਕਿਹਾ, 'ਚਾਚਾ ਜੀ ਆਪਣੀ ਅਖਬਾਰ ਦੇ ਸਫਾ ਨੰਬਰ ੩ ਤੇ ਝਾਤ ਮਾਰੋ ਸਰਕਲ ਜਥੇ ਦੇ ਜਥੇਦਾਰ ਦੀ ਖਬਰ ਤਾਂ ਪਹਿਲੇ ਕਾਲਮ ਵਿਚ ਅਤੇ ਸਾਡਾ ਬਿਆਨ ਛੇਵੇਂ ਕਾਲਮ ਵਿਚ ? ਤੁਸੀਂ ਸਾਨੂੰ ਕੀ ਸਮਝਦੇ ਹੋ, ਮੈਂ ਇਹ ਅਖਬਾਰ ਨਹੀਂ ਚਲਣ ਦੇਵਾਂਗਾ।

ਚਾਚਾ ਚੁਪ ਕਰਕੇ ਬੈਠ ਗਿਆ। ਇੰਨੇ ਨੂੰ ਸੱਤ ਮੈਂਬਰੀ ਕਮੇਟੀ ਦੇ ਤੀਸਰੇ ਮੈਂਬਰ ਸਾਹਿਬ ਤਸ਼ਰੀਫ ਲਿਆਏ ਅਤੇ ਕਹਿਣ ਲੱਗੇ, ਜੇ ਖਬਰ ਛਾਪਣੀ ਹੈ ਤਾਂ ਕੁਝ ਅਕਲ ਨਾਲ ਛਾਪੋ। ਉਪਰ ਹੈਡਿੰਗ ਤਾਂ ਛੇ ਕਾਲਮਾਂ ਲਗਾਇਆ ਅਤੇ ਅੰਦਰ ਖਬਰ ਸਾਰੀ ਦੀ ਸਾਰੀ ਗਲਤ। ਮੇਰੇ ਬਿਆਨ ਦਾ ਭੱਠਾ ਬਿਠਾ ਕੇ ਰੱਖ ਦਿਤਾ। ਇਹ ਅਖਬਾਰ ਹੈ ਕਿ ਮਖੌਲ ਦੀ ਘੱਗਰੀ ?

ਹਫਤੇ ਅੰਦਰ ਅੰਦਰ ਹੀ ਰੋਜ਼ਾਨਾ 'ਪੰਥਕ ਅਖਬਾਰ' ਤੇ ਨਵੇ ਸੰਕਟ ਆਉਣੇ ਸ਼ੁਰੂ ਹੋ ਗਏ। ਕਿਸੇ ਪਾਸਿਉਂ ਵੀ ਕੋਈ ਸ਼ਾਬਾਸ਼ ਦੀ ਚਿੱਠੀ ਨਹੀਂ ਸੀ ਆ ਰਹੀ। ਚਾਰ ਚੁਫੇਰੇ ਦੂਰ ਦੂਰ ਹੋ ਰਹੀ ਸੀ। ਜਿਨ੍ਹਾਂ ਦੇ, ਚਾਚਾ ਦਾ ਪੰਥਕ ਅਖਬਾਰ ਬਿਆਨ ਛਾਪਦਾ ਸੀ, ਉਹ ਵੀ ਨਾਰਾਜ਼ ਸਨ ਅਤੇ ਜਿਨ੍ਹਾਂ ਦੇ ਨਹੀਂ ਛਾਪਦਾ ਸੀ, ਉਹ ਵੀ ਨਾਰਾਜ਼ ਸਨ। ਚਾਚੇ ਨੇ ਸੱਤ ਮੈਂਬਰੀ ਕਮੇਟੀ ਬੁਲਾ ਲਈ ਅਤੇ ਉਨ੍ਹਾਂ ਨੂੰ ਆਪਣੀ ਔਕੜ ਦੱਸਦਿਆਂ ਕਿਹਾ, 'ਸਾਨੂੰ ਜ਼ਰਾ ਦੱਸਿਆ

ਜ ਵੇ ਕਿ ਕੀ ਰੋਜ਼ਾਨਾ ਪੰਥਕ ਅਖਬਾਰ ਵਿਚ ਪੰਥਕ ਮੈਂਬਰਾਂ ਦੇ ਬਿਆਨ ਅਤੇ ਤਸਵੀਰਾਂ ਕਿਸ ਢੰਗ ਨਾਲ ਛਾਪਣੀਆਂ ਚਾਹੀਦੀਆ ਹਨ ?'

ਸੱਤ ਮੈਂਬਰੀ ਕਮੇਟੀ ਦੇ ਪ੍ਰਧਾਨ ਸਾਹਿਬ ਕਹਿਣ ਲੱਗੇ, 'ਤੁਸੀਂ ਸਾਡੇ ਦੋ ਕਰੋੜ ਰੁਪਏ ਦੀ ਰਕਮ ਗੁੱਲ ਕਰ ਦੇਣੀ ਹੈ। ਤੁਹਾਨੂੰ ਅੱਜ ਤੱਕ ਇਹ ਪਤਾ ਨਹੀਂ ਲੱਗਾ ਕਿ ਕਿਹੜੇ ਮੈਂਬਰ ਨੂੰ ਕਿੰਨੀ ਮਹੱਤਤਾ ਦੇਣੀ ਹੈ। ਐਰੇ ਗੈਰਿਆਂ ਤੇ ਨੱਥੂ ਖੈਰਿਆਂ ਨੂੰ ਪਹਿਲੇ ਸਫੇ ਤੇ ਛਾਪਦੇ ਹੋ ਅਤੇ ਹਮਾਤੜਾਂ ਨੂੰ ਛੇਵੇਂ ਸਫੇ ਤੇ ਥਾਂ ਦਿੰਦੇ ਹੋ। ਤੁਹਾਡੇ ਨਾਲੋਂ ਤਾਂ ਮਹਾਸ਼ੇ ਅਖਬਾਰ ਹੀ ਵਧੇਰੇ ਸੂਝਵਾਨ ਹਨ।'

ਇਸੇ ਤਰ੍ਹਾਂ ਦੂਜੇ ਮੈਂਬਰ ਵਾਰੋ-ਵਾਰੀ ਆਪਣੇ ਦਿਲ ਦੀ ਭੜਾਸ ਕੱਢਦੇ ਗਏ। ਅਖੀਰ ਚਾਚੇ ਨੇ ਚੁਟਕੀ ਮਾਰਦਿਆਂ ਕਿਹਾ 'ਲਓ ਜੀ ਗੱਲ ਬਣ ਗਈ, ਤੁਸੀਂ ਸੱਤ ਜਣੇ ਹੋ ਅਤੇ ਹਫਤੇ ਦੇ ਵੀ ਸੱਤ ਦਿਨ ਹੁੰਦੇ ਹਨ। ਹਰ ਮੈਂਬਰ ਦਾ ਇਕ ਦਿਨ ਮਿੱਥ ਲਿਆ ਜ ਵੇ। ਜਿਸ ਤਰ੍ਹਾਂ ਬਾਕੀ ਅਖਬਾਰਾਂ ਵਾਲੇ ਕੋਈ ਫਿਲਮ ਐਡੀਸ਼ਨ, ਕੋਈ ਕਹਾਣੀ ਐਡੀਸ਼ਨ, ਕੋਈ ਖੇਡ ਐਡੀਸ਼ਨ ਕੋਈ ਹਾਸ ਵਿਅੰਗ ਐਡੀਸ਼ਨ ਛਾਪਦੇ ਹਨ, ਅਸੀਂ ਹਰ ਰੋਜ਼ ਤੁਹਾਡੇ ਇਕ ਇੱਕ ਲੀਡਰ ਤੇ ਇਕ ਇੱਕ ਐਡੀਸ਼ਨ ਛਾਪਿਆ ਕਰਾਂਗੇ। ਮੈਟਰ ਦੇਣਾ ਤੁਹਾਡਾ ਕੰਮ ਰਿਹਾ ਅਤੇ ਛਾਪਣਾ ਸਾਡਾ। ਹੁਣ ਤੁਸੀਂ ਮਿੱਥ ਲਵੋ ਕਿ ਕਿਸ ਦਿਨ ਕਿਸ ਮੈਂਬਰ ਨੂੰ ਚਮਕਾਉਣਾ ਬਣਦਾ ਹੈ।

ਸੱਤੇ ਦੇ ਸੱਤੇ ਮੈਂਬਰ ਚਾਚੇ ਦੇ ਗੱਲ ਉਧੜ ਕੇ ਪੈ ਗਏ, 'ਤੈਨੂੰ ਅਜੇ ਇਹ ਪਤਾ ਨਹੀਂ ਲੱਗਾ ਕਿ ਸਾਡੇ ਵਿਚੋਂ ਕਿਹੜਾ ਮਹਾਨ ਲੀਡਰ ਹੈ ? ਸਾਰਿਆਂ ਨੂੰ ਇਕ ਇਕ ਐਡੀਸ਼ਨ ਦੇ ਕੇ ਤੁਸੀਂ ਕੁਲੈਕਟਿਵ ਲੀਡਰਸ਼ਿਪ ਕਾਇਮ ਕਰਨਾ ਚਾਹੁੰਦੇ ਹੋ। ਇਹ ਨਹੀਂ ਚੱਲ ਸਕਦਾ। ਪੰਥ ਦਾ ਲੀਡਰ ਉਹ ਜਿਹੜਾ ਸਿਰਲੱਥ ਹੋਵੇ। ਇਹ ਦੇਖਣਾ ਤੁਹਾਡਾ ਧਰਮ ਹੈ ਕਿ ਸਭ ਤੋਂ ਵੱਡਾ ਲੀਡਰ ਕਿਹੜਾ ਹੈ। ਕੌਮ ਦਾ ਇਕ ਲੀਡਰ ਚਲੇਗਾ, ਇਕ ਨਾਹਰਾ ਹੋਵੇਗਾ, ਇਕ ਪ੍ਰੋਗਰਾਮ ਹਵੇਗਾ ਸਮਝੇ ਜੇ ! ਤੁਹਾਨੂੰ ਅਜੇ ਤੱਕ ਸਾਡੇ ਵਿਚੋਂ ਅਸਲੀ ਲੀਡਰ ਨਹੀਂ ਦਿਸਿਆ ਤਾਂ ਆਪਣੀਆਂ ਅੱਖਾਂ 'ਚ ਸੁਚੇ ਮੋਤੀਆਂ ਦਾ ਸੁਰਮਾ ਪਾਉਣਾ ਸ਼ੁਰੂ ਕਰੋ।

ਚਾਚਾ ਨਿਮੋਝੂਣਾ ਹੋ ਕੇ ਬੈਠ ਗਿਆ, ਉਸਨੂੰ ਇਹ ਨਹੀਂ ਸੀ ਸੁਝਦਾ ਕਿ ਇਨ੍ਹਾਂ ਸੱਤਾਂ ਵਿਚੋਂ ਕੌਮ ਦਾ ਲੀਡਰ ਕਿਹੜਾ ਹੈ। ਚਾਚੇ ਨੇ ਫਿਰ ਅਨੁਭਵ ਕੀਤਾ ਕਿ ਇਹ ਇਕ ਟੈਕਨੀਕਲ ਗਲਤੀ ਹੋ ਗਈ ਹੈ। ਸੱਤਾਂ ਨੂੰ ਇਕੱਠੇ ਨਹੀਂ ਸੀ ਬਠਾਉਣਾ ਚਾਹੀਦਾ ਸਗੋਂ ਇਕ ਇਕ ਦੇ ਘਰ ਜਾ ਕੇ ਪੁਛਣਾ ਚਾਹੀਦਾ ਸੀ ਤਾਂ ਕਿ ਉਹ ਆਪਣੇ ਮਨ ਦੀ ਗੱਲ ਕਰ ਸਕਦਾ।

ਅਖੀਰ ਚਾਚੇ ਨੇ ਇਹ ਪ੍ਰੋਗਰਾਮ ਧਾਰਨ ਕੀਤਾ। ਸਭ ਤੋਂ ਪਹਿਲਾਂ ਮੁਖ ਲੀਡਰ ਦੇ ਘਰ ਗਿਆ। ਉਹ ਪਿਛਲੇ ਪੰਜ ਸੱਤ ਦਿਨਾਂ ਦੇ ਪਰਚੇ ਰੱਖੀ ਬੈਠਾ ਸੀ। ਥਾਂ ਥਾਂ ਲਾਲ ਲਕੀਰਾਂ ਫੇਰੀਆਂ ਹੋਈਆਂ ਸਨ। ਚ ਚੇ ਨੂੰ ਘੂਰ ਕੇ ਕਹਿਣ ਲੱਗਾ, 'ਇਹ ਅਖਬਾਰ ਅਸੀਂ ਇਸ ਵਾਸਤੇ ਨਹੀਂ ਸੀ ਕੱਢਿਆ ਕਿ ਸਿਖਾਂ ਦੇ ਗਦਾਰਾਂ ਦੇ ਬਿਆਨ ਛਪਦੇ ਰਹਿਣ। ਇਹ ਗਦਾਰ ਦਾ ਕਿੱਡਾ ਬਿਆਨ ਛਾਪਿਆ ਹੈ। ਦੂਜਾ ਬਿਆਨ ਵੇਖ ਲਓ ਇਹ ਉਸ ਸ਼ਖਸ ਦਾ ਬਿਆਨ ਹੈ ਜੋ ਆਪਣੇ ਆਪ ਨੂੰ ਖਾਲਿਸਤਾਨੀ ਕਹਿੰਦਾ ਹੈ ਅਤੇ ਅੰਦਰੋਂ ਕਾਂਗਰਸ ਨਾਲ ਰਲਿਆ ਹੋਇਆ ਹੈ। ਇਸਦਾ ਬਿਆਨ ਸਾਡੇ ਅਖਬਾਰ ਵਿਚ ਕਿਉਂ ਛਪੇ ? ਇਕ ਗੱਲ ਹੋਰ ਨੋਟ ਕਰ ਲਵੋ, ਜੇ ਤੁਸੀਂ ਇਸ ਅਖਬਾਰ ਦਾ ਮੁਖ ਪ੍ਰਬੰਧਕ ਰਹਿਣਾ ਹੈ ਤਾਂ ਮੇਰੇ ਇਸ਼ਾਰੇ ਨੂੰ ਸਮਝਣਾ ਪਵੇਗਾ। ਘੋੜਾ ਉਹ ਜੋ ਮਾਲਕ ਦੇ ਇਸ਼ਾਰੇ ਨੂੰ ਸਮਝੇ।

ਚਾਚੇ ਨੇ ਜਥੇਦਾਰ ਸਾਹਿਬ ਦੇ ਕਮਰੇ ਵਿਚ ਲਗੇ ਵਡੇ ਸ਼ੀਸ਼ੇ ਵਿਚ ਆਪਣਾ ਮੂੰਹ ਵੇਖਿਆ ਜੋ ਇਸ ਸਮੇਂ ਬਿਲਕੁਲ ਅਰਬੀ ਘੋੜੇ ਵਰਗਾ ਸੀ। ਚਾਚੇ ਨੇ ਹੌਲੀ ਜਿਹਾ ਕਿਹਾ, 'ਜਥੇਦਾਰ ਸ ਹਿਬ ਇਕ ਮੁਸੀਬਤ ਹੋਰ ਖੜੀ ਹੋ ਗਈ ਹੈ। ਇਹ ਜਿਹੜੇ ਤੁਹਾਡੇ ਜਥੇਦਾਰ ਚਤਰ ਸਿੰਘ ਬਿਆਨੂ ਹਨ ਇਹ ਚਹੁੰ ਬੈਂਕਾਂ ਤੋਂ ਅਖਬਾਰ ਦੇ ਨਾਮ ਤੇ ੦ ਲੱਖ ਰੁਪਏ ਕਰਜ਼ਾ ਲੈ ਆਏ ਹਨ।'

ਜਥੇਦਾਰ ਸਾਹਿਬ ਨੇ ਕਿਹਾ, 'ਕੋਈ ਗਲ ਨਹੀਂ। ਚੰਦਾਂ ਸੂਰਜਾਂ ਤੇ ਭੀ ਕਰਜ਼ਾ ਚੜ੍ਹਿਆ ਹੋਇਆ ਹੈ। ਜੇ ਰੋਜ਼ਾਨਾ 'ਪੰਥਕ ਅਖਬਾਰ' ਤੇ ਕਰਜ਼ਾ ਹੋ ਜਾਵੇਗਾ ਤਦ ਕੀ ਆਖਰ ਆ ਚੱਲੀ ਹੈ ?'

ਚਾਚਾ ਗਲ 'ਚ ਪੱਲਾ ਪਾ ਕੇ ਕਹਿਣ ਲਗਾ, 'ਕਰਜ਼ੇ ਦਾ ਤਾਂ ਕੋਈ ਡਰ ਨਹੀਂ ਮਹਾਰਾਜ ਬਖ਼ਸ਼ਤੇ ਕਿ ਲਿਆ

ਗਿਆ ਕਟੜਾ ਅਖਬਾਰ ਦੇ ਲੇਖੇ ਲੱਗੇ। ਪਰ ਮੁਸੀਬਤ ਇਹ ਹੈ ਕਿ ਜਥੇਦਾਰ ਚਤਰ ਸਿੰਘ ਬਿਆਜੂ ਨੇ ਬੈਂਕ ਤੋਂ ਇਹ ਸਾਰੇ ਪੈਸੇ ਲੈ ਕੇ ਆਪਣੇ ਨਿਜੀ ਅਕਾਊਂਟ ਵਿਚ ਜਮ੍ਹਾ ਕਰਵਾ ਲਏ ਹਨ। ਛਕੇਗਾ ਉਹ ਤੇ ਭਰੇਗਾ ਪੰਥ।'

ਜ਼ਥੇਦਾਰ ਸਾਹਿਬ ਨੇ ਫਿਰ ਵੀ ਚਾਚੇ ਦੀ ਗੱਲ ਸੁਣੀ ਅਣਸੁਣੀ ਕਰ ਦਿਤੀ ਅਤੇ ਕਹਿਣ ਲਗਾ, 'ਉਸ ਨੂੰ ਅਖਬਾਰ ਦੀਆਂ ਲੋੜਾਂ ਦਾ ਪਤਾ ਹੈ, ਉਹ ਥੋੜੀ ਨਾ ਥੋੜੀ ਠੀਕ ਢੰਗ ਨਾਲ ਹੀ ਵਰਤੇਗਾ। ਉਸ ਨੇ ਸਾਡੇ ਤੇ ਜੋ ਲੇਖ ਲਿਖਿਆ ਸੀ ਉਹੋ ਜਿਹਾ ਲੇਖ ਸਾਰੇ ਸੰਸਾਰ ਵਿਚ ਕੋਈ ਨਹੀਂ ਲਿਖ ਸਕਦਾ। ਜੋ ਕੈਦਾਂ ਅਸੀਂ ਨਹੀਂ ਕੱਟੀਆਂ ਉਸ ਨੇ ਉਹ ਭੀ ਸਾਬਤ ਕਰ ਕੇ ਰਖ ਦਿਤੀਆਂ।

ਚਾਚੇ ਚੰਡੀਗੜ੍ਹੀਏ ਨੇ ਅਖਬਾਰ ਵਿਚ ਟਾਈਪਿਸਟਾਂ ਦੀਆਂ ਆਸਾਮੀਆਂ ਦਾ ਇਸ਼ਤਿਹਾਰ ਛਪਵਾਇਆ। ਇਕ ਪੜ੍ਹਿਆ ਲਿਖਿਆ ਸੂਟਿਡ ਬੂਟਿਡ ਬੰਦਾ ਸਟੈਨੋਗਰਾਫਰ ਦੀ ਆਸਾਮੀ ਲਈ ਪੁਛ-ਗਿਛ ਕਰਨ ਆਇਆ। ਦਫਤਰ ਦੇ ਬਾਹਰ ਲਗੇ ਨਲਕੇ ਤੇ ਸੱਤ ਮੈਂਬਰੀ ਕਮੇਟੀ ਦੇ ਇਕ ਨਿਧੜਕ ਜਰਨੈਲ ਸਾਹਿਬ ਬੈਠੇ ਆਪਣੇ ਕਪੜੇ ਆਪ ਧੋ ਰਹੇ ਸਨ। ਉਸ ਨੌਜਵਾਨ ਨੇ ਆ ਕੇ ਉਨ੍ਹਾਂ ਨੂੰ ਫਤਹਿ ਬੁਲਾਈ ਅਤੇ ਕਹਿਣ ਲਗਾ, 'ਮੈਂ ਸੱਤ ਮੈਂਬਰੀ ਕਮੇਟੀ ਦੇ ਨਿਧੜਕ ਜਰਨੈਲ ਸਾਹਿਬ ਨੂੰ ਮਿਲਣਾ ਹੈ।' ਉਹ ਅਗੋਂ ਕਹਿਣ ਲਗੇ, 'ਤੈਨੂੰ ਉਨ੍ਹਾਂ ਤਕ ਕੀ ਕੰਮ ਹੈ ?' ਨੌਜਵਾਨ ਨੇ ਕਿਹਾ, 'ਉਨ੍ਹਾਂ ਨੂੰ ਕੁਝ ਸਟੈਨੋਗਰਾਫਰਾਂ ਦੀ ਲੋੜ ਹੈ, ਮੈਂ ਅਪਲਾਈ ਕੀਤਾ ਹੈ। ਮੈਂ ਗਲਬਾਤ ਕਰਨੀ ਚਾਹੁੰਦਾ ਹਾਂ।'

ਨਿਧੜਕ ਪੁੱਠਾ ਹੱਥ ਕਰ ਕੇ ਉਸ ਨੂੰ ਜਾਣ ਦਾ ਇਸ਼ਾਰਾ ਕਰਕੇ ਕਹਿਣ ਲਗੇ, 'ਜਾਹ ਭਈ ਜਾਹ ਤੈਨੂੰ ਉਹਨਾਂ ਨੇ ਨਹੀਂ ਰੱਖਣਾ।

ਉਹ ਨੌਜਵਾਨ ਥੋੜਾ ਹੈਰਾਨ ਹੋਇਆ ਅਤੇ ਪੁਛਣ ਲਗਾ 'ਕਿ ਉਹ ਮੈਨੂੰ ਕਿਉਂ ਨਹੀਂ ਰੱਖਣਗੇ ?' ਤਾਂ ਨਿਧੜਕ ਜਰਨੈਲ ਸਾਹਿਬ ਨੇ ਚਾਚੇ ਨੂੰ ਇਸ਼ਾਰਾ ਕੀਤਾਂ ਤੇ ਕੋਲ ਬੁਲਾ ਕੇ ਕਹਿਨ ਕਹਿਣ ਲਗੇ, ਇਸ ਨੂੰ ਦੱਸੋ ਕਿ ਮੈਂ ਕੌਣ ਹੁੰਦਾ ਹਾਂ।' ਚਾਚਾ ਜੀ ਕਹਿਣ ਲਗੇ, ਇਹ ਸਾਡੇ ਨਿਧੜਕ ਜਰਨੈਲ ਸਾਹਿਬ ਹਨ, ਇਹ ਰੋਜ਼ਾਨਾ ਪੰਥਕ ਅਖਬਾਰ ਦੇ ਮੈਨੇਜਿੰਗ ਡਾਇਰੈਕਟਰ ਹਨ।'

ਨਿਧੜਕ ਜਰਨੈਲ ਸਾਹਿਬ ਨੌਜਵਾਨ ਨੂੰ ਕਹਿਣ ਲਗੇ 'ਮੈਂ ਉਹੋ ਕੁਝ ਹੁੰਦਾ ਹਾਂ ਜੋ ਇਹ ਕਹਿੰਦੇ ਹਨ। ਮੈਂ ਆਪਣੇ ਕਪੜੇ ਆਪ ਧੋ ਰਿਹਾ ਹਾਂ ਅਤੇ ਤੂੰ ਆ ਗਿਆ ਏਂ ਸੂਟ ਬੂਟ ਪਾ ਕੇ। ਤੈਨੂੰ 'ਪੰਥਕ ਅਖਬਾਰ' ਵਿਚ ਕਿਥੋਂ ਥਾਂ ਮਿਲ ਸਕਦੀ ਹੈ।

ਚਾਚਾ ਦਫਤਰ ਵਿਚ ਬੈਠਾ ਰੋਜ਼ਾਨਾ ਡਾਕ ਵੇਖ ਰਿਹਾ ਸੀ ਕਿ ੬-੭ ਵਕੀਲਾਂ ਦੇ ਨੋਟਿਸ ਆ ਗਏ। ਚਾਚੇ ਨੇ ਨੋਟਿਸ ਪੜ੍ਹੇ ਤਾਂ ਇਸ ਤਰ੍ਹਾਂ ਜਾਪਿਆ ਜਿਸ ਤਰ੍ਹਾਂ ਕਿਸੇ ਨੇ ਜ਼ਿਊਂਦੇ ਜਾਗਦੇ ਫਨੀਅਰ ਸੱਪ ਭੇਜ ਦਿਤੇ ਹੁੰਦੇ ਹਨ। ਕਿਸੇ ਨੋਟਿਸ ਵਿਚ ਲਿਖਿਆ ਹੋਇਆ ਸੀ, ਤੁਹਾਡੇ ਅਖਬਾਰ ਵਿੱਚ ਫਲਾਣੇ ਧਰਮ ਦੀ ਹੱਤਕ ਕੀਤੀ ਗਈ ਹੈ। ਜਾਂ ਤਾਂ ਅਖਬਾਰ ਵਿਚ ਮੁਆਫੀ ਮੰਗੋ ਨਹੀਂ ਅਦਾਲਤ ਵਿੱਚ ਘਸੀਟੇ ਜਾਵੋਗੇ। ਕਿਸੇ ਨੇ ਨੋਟਿਸ ਵਿੱਚ ਲਿਖਿਆ, ਤੁਸੀਂ ਅਕਾਲ ਪੁਰਖ ਪਾਰਟੀ ਦੇ ਕੁਝ ਵਜ਼ੀਰਾਂ ਦੇ ਗਲਤ ਬਿਆਨ ਛਾਪੇ ਹਨ ਅਤੇ ਇਸ ਤਰ੍ਹਾਂ ਸਾਡੀ ਪਾਰਟੀ ਦੀ ਬੜੀ ਹੱਤਕ ਹੋਈ ਹੈ, ਜਾਂ ਮੁਆਫੀ ਮੰਗੋ ਜਾਂ ਫਿਰ ਅਦਾਲਤ ਲਈ ਤਿਆਰ ਹੋ ਜਾਵੋ। ਕਿਸੇ ਨੇ ਲਿਖਿਆ, 'ਤੁਹਾਡੀ ਮਨ ਘੜਤ ਕਹਾਣੀ ਨੇ ਮੇਰੇ ਹਿਰਦੇ ਨੂੰ ਬੜੀ ਠੇਸ ਪਹੁੰਚਾਈ ਹੈ, ਜੇਕਰ ਸੰਡੇ ਐਡੀਸ਼ਨ ਵਿਚ ਪਹਿਲੇ ਸਫੇ ਤੇ ਮੋਟੇ ਅੱਖਰਾਂ ਵਿਚ ਮੁਆਫੀਨਾਮਾ ਨਾ ਛਪਿਆ ਤਾਂ ਮਾਮਲਾ ਅਦਾਲਤ ਵਿਚ ਜਾਵੇਗਾ।

ਚਾਚੇ ਨੇ ਐਡੀਟਰ ਸਾਹਿਬਾਂ ਦੀ ਮੀਟਿੰਗ ਬੁਲਾਈ ਅਤੇ ਸਾਰੇ ਨੋਟਿਸ ਉਨ੍ਹਾਂ ਨੂੰ ਵਿਖਾਏ। ਇਕ ਐਡੀਟਰ ਸਾਹਿਬ ਕਹਿਣ ਲੱਗੇ, 'ਲੀਡਰ ਲੋਕ ਰੋਜ਼ਾਨਾ ਸਟੇਜ ਤੇ ਵੱਡੇ ਵੱਡੇ ਇਲਜ਼ਾਮ ਜੜਦੇ ਹਨ। ਜੇ ਅਸੀਂ ਅਖਬਾਰ ਵਿਚ ਛਾਪ ਦਿਤੇ ਤਾਂ ਕੀ ਹੋ ਗਿਆ ? ਅਦਾਲਤ ਸਾਡੇ ਸਿਰ ਤੇ ਡਿਗਦੀ ਹੈ।'

ਚਾਚਾ ਆਪਣੀ ਥਾਂ ਤੇ ਬੜਾ ਔਖਾ ਹੋਇਆ। ਅਜੇ ਮਨ ਨੂੰ ਸਮਝਾ ਰਿਹਾ ਸੀ ਕਿ ਇਕ ਫਰਮ ਵਲੋਂ ਇਕ ਤਾਰ ਮਿਲੀ ਜਿਸ ਵਿਚ ਲਿਖਿਆ ਹੋਇਆ ਸੀ ਕਿ ਤੁਹਾਡੇ ਜਨਰਲ

ਐਟਾਰਨੀ ਨੇ ਸਾਡੇ ਪ੍ਰੈਸ ਬਾਰੇ ਸੌਦਾ ਕਰ ਲਿਆ ਹੈ, ਵੱਡੀਆਂ ਚਾਰ ਮਸ਼ੀਨਾਂ ਅਸੀਂ ਸੋਮਵਾਰ ਨੂੰ ਲੈ ਜਾਵਾਂਗੇ। ਕਿਰਪਾ ਕਰਕੇ ਸੋਮਵਾਰ ਤੱਕ ਰਜਿਸਟਰੀ ਕਰਵਾਉਣ ਦਾ ਪ੍ਰਬੰਧ ਕੀਤਾ ਜਾਵੇ। ਚਾਚਾ ਹੋਰ ਔਖਾ ਹੋਇਆ। ਦਿਲ ਹੀ ਦਿਲ ਵਿਚ ਸੋਚਣ ਲੱਗਾ ਜੇ ਚਾਰ ਵੱਡੀਆਂ ਮਸ਼ੀਨਾਂ ਚਲੀਆਂ ਗਈਆਂ ਤਾਂ ਅਖਬਾਰ ਕਿਵੇਂ ਛਪੇਗਾ। ਇੰਨੇ ਨੂੰ ਕਿਸੇ ਹੋਰ ਸ਼ਾਹੂਕਾਰ ਦਾ ਟੈਲੀਫੋਨ ਆਇਆ ਅਤੇ ਉਹ ਟੈਲੀਫੋਨ ਤੇ ਕਹਿਣ ਲੱਗਾ, 'ਸ੍ਰੀ ਚਤਰ ਸਿੰਘ ਬਿਆਜੂ ਕਿਥੇ ਹਨ ? ਚਾਚੇ ਕਿਹਾ ਕਿ ਕੀ ਗੱਲ ਹੈ, ਸ਼ਾਹੂਕਾਰ ਕਹਿਣ ਲੱਗਾ, 'ਤੁਸੀਂ ਆਪਣੀ ਬਿਲਡਿੰਗ ਦਾ ਜੋ ਐਗਰੀਮੈਂਟ ਕੀਤਾ ਹੈ, ਸਾਡੀ ਰਕਮ ਤਿਆਰ ਹੈ, ਸੋਮਵਾਰ ਨੂੰ ਉਸਦੀ ਰਜਿਸਟਰੀ ਕਰਵਾ ਦਿਤੀ ਜਾਵੇ।

ਚਾਚੇ ਨੇ ਟੈਲੀਫੂਨ ਰੱਖ ਦਿਤਾ ਅਤੇ ਆਪਣੀ ਕੁਰਸੀ ਵਿਚ ਪਿਛੇ ਜਾ ਡਿਗਿਆ। ਸੋਚਣ ਲਗਾ, ਚਤਰ ਸਿੰਘ ਬਿਆਜੂ ਜੀ ਇਹ ਕੀ ਕਰ ਰਹੇ ਹਨ ? ਕਿਸੇ ਨੂੰ ਅਖਬਾਰ ਵੇਚ ਰਹੇ ਹਨ, ਕਿਸੇ ਨੂੰ ਪ੍ਰੈਸ ਵੇਚ ਰਹੇ ਹਨ. ਕਿਸੇ ਨੂੰ ਰੋਜ਼ਾਨਾ ਪੰਥਕ ਅਖਬਾਰ ਦੇ ਛਾਪੇਖਾਨੇ ਦੀ ਬਿਲਡਿੰਗ। ਕੀ ਰੋਜ਼ਾਨਾ ਪੰਥਕ ਅਖਬਾਰ ਵੇਚਣ ਲਈ ਹੀ ਰਖਿਆ ਸੀ ?"

ਚਾਚੇ ਨੇ ਫਿਰ ਸੱਤ ਮੈਂਬਰੀ ਕਮੇਟੀ ਦੀ ਮੀਟਿੰਗ ਬੁਲਾਈ ਅਤੇ ਉਨ੍ਹਾਂ ਪਾਸ ਜਾ ਕੇ ਵਾਵੇਲਾ ਕੀਤਾ। ਚਤਰ ਸਿੰਘ ਬਿਆਜੂ ਜੀ ਸਾਰੇ ਮੈਂਬਰਾ ਨੂੰ ਪਹਿਲਾਂ ਹੀ ਮਿਲ ਆਏ ਸਨ ਅਤੇ ਹਰ ਇਕ ਨੂੰ ਵੱਖੋ ਵਖਰਾ ਮਾਮਲਾ ਸਮਝਾ ਆਏ ਸਨ ਕਿ ਅਖਬਾਰ ਦਾ ਕੀਰਤਨ ਸੋਹਿਲਾ ਪੜ੍ਹਨਾ ਕਿਉਂ ਜ਼ਰੂਰੀ ਹੈ। ਮੈਂਬਰ ਸਾਹਿਬਾਨ ਭੀ ਭਰੇ ਪੀਤੇ ਪਏ ਸਨ। ਸਭ ਤੋਂ ਵਧ ਦੁਖੀ ਸਨ, ਜਥੇਦਾਰ ਮੋਦੀ ਸਿੰਘ ਜੀ। ਜਿਹੜੇ ਕਹਿਣ ਲਗੇ, 'ਭਲਾ ਹੋਇਆ ਮੇਰਾ ਚਰਖਾ ਭੱਜਾ ਮੇਰੀ ਜਿੰਦ ਅਜ਼ਾਬੋਂ ਛੁੱਟੀ,' ਇਸ ਅਖਾਉਤ ਮੁਤਾਬਕ 'ਪੰਥਕ ਅਖਬਾਰ, ਨੇ ਸਾਡੀ ਪਾਰਟੀ ਵਿਚ ਬੜੀਆਂ ਤਰੇੜਾਂ ਲੇ ਆਂਦੀਆਂ ਸਨ। ਬੜੀ ਭਾਰੀ ਫੁੱਟ ਪਾ ਦਿੱਤੀ ਸੀ। ਮੈਂ ਤਾਂ ਬੜੇ ਦਿਨਾਂ ਤੋਂ ਇਸਦਾ ਗਲਾ ਘੁਟਣ ਲਈ ਤਿਆਰ ਸਾਂ। ਪਰ ਕੁਝ ਨਹੀਂ ਸੀ ਸੁਝਦਾ। ਚੰਗਾ ਕੀਤਾ ਬਿਆਜੂ ਸਾਹਿਬ ਨੇ ਸਾਰਾ ਮਸਲਾ ਹੱਲ ਕਰ ਦਿਤਾ। ਘੱਟੋ ਘੱਟ ਅਖਬਾਰ ਤਾਂ ਬੰਦ ਹੋਇਆ। ਹੋਰ ਗੱਲਾਂ ਬਾਅਦ ਵਿਚ ਬੁਝ ਲਈਆਂ ਜਾਣਗੀਆਂ। ਅਸੀਂ ਕੋਈ ਮਰ ਨਹੀਂ ਚਲੇ। ਜੇ ਪੰਥ ਨੂੰ ਕਿਸੇ ਨਿਗਰ ਅਖਬਾਰ ਦੀ ਲੋੜ ਪਈ ਅਸੀਂ ਫਿਰ ਕੱਢ ਲਵਾਂਗੇ ਪਰ ਇਸ ਅਖਬਾਰ ਦਾ ਬੰਦ ਹੋਣਾ ਬੜਾ ਜ਼ਰੂਰੀ ਹੈ।

ਚਾਚਾ ਜੀ ਆਪਣੀ ਜੁਤੀ ਝਾੜਕੇ ਘਰ ਨੂੰ ਜਾਣ ਦੀ ਤਿਆਰੀ ਕਰਨ ਲੱਗੇ ਫਿਰ ਇਸੇ ਜਥੇਦਾਰ ਸਾਹਿਬ ਨੇ ਚਾਚੇ ਨੂੰ ਆਪਣੇ ਕੋਲ ਬੁਲਾਕੇ ਕਿਹਾ, ਜੇ ਤੁਸੀਂ ਸਾਰਿਆਂ ਦੀਆਂ ਤਸਵੀਰਾਂ ਛਾਪ ਕੇ ਕੱਚੇ ਪਿੱਲੇ ਲੀਡਰ ਪੱਕੇ ਕਰਨ ਦੀ ਗਲਤੀ ਨਾ ਕਰਦੇ ਤਾਂ ਅੱਜ ਅਖਬਾਰ ਸੱਤਵੇਂ ਅਸਮਾਨ ਤੇ ਚਲਿਆ ਜਾਣਾ ਸੀ। ਤੁਹਾਡੀ ਇਸ ਪਾਲਿਸੀ ਨੇ ਅਖਬਾਰ ਦਾ ਵੀ ਭੱਠਾ ਬੈਠਾ ਦਿਤਾ, ਤੇਰਾ ਵੀ ਅਤੇ ਸਾਡਾ ਵੀ ਭੱਠਾ ਬੈਠਾ ਦਿਤਾ ਹੈ। 'ਚਾਚਾ ਹੱਥ ਜੋੜ ਕੇ ਕਹਿਣ ਲੱਗਾ', ਭੱਠਾ ਤਾਂ ਸਭ ਦਾ ਬੈਠ ਗਿਆ ਪਰ ਇਹ ਦਸੋ ਕਿ ਜਥੇਦਾਰ ਬਿਆਜੂ ਦਾ ਕੀ ਬਣਿਆ ? ਉਸਦਾ ਭੱਠਾ ਠੀਕ ਹੈ ਕਿ ਉਸ ਵਿਚ ਵੀ ਕੋਈ ਕੱਚ ਪੱਕ ਰਹਿ ਗਿਆ ਹੈ।

ਜਥੇਦਾਰ ਸਾਹਿਬ ਪਰ੍ਹਾਂ ਨੂੰ ਮੂੰਹ ਕਰਕੇ ਕਹਿਣ ਲੱਗੇ, ਆਪੋ ਆਪਣੇ ਭਾਗ ਹਨ, ਜੇ ਉਸਦੇ ਕਰਮਾਂ ਵਿਚੋਂ ਪੰਥਕ ਕਾਰਜ ਵਿਚੋਂ ਚਾਰ ਛਿੱਲੜ ਲਿਖੇ ਸਨ ਤਾਂ ਉਸ ਨੂੰ ਨਾ ਅਸੀ ਰੋਕ ਸਕਦੇ ਸੀ ਅਤੇ ਨਾਂ ਤੁਸੀਂ ਰੋਕ ਸਕਦੇ ਸੋ।

ਕੋਠੀ ਨੰ: ੧੫੨੧
ਸੈਕਟਰ ੧੮-ਡੀ, ਚੰਡੀਗੜ੍ਹ



# ਵਿਸ਼ਾਲਾ ਦਾ ਦਰਦ



—ਜਸਵੰਤ ਸਿੰਘ ਵਿਰਦੀ

ਮਹਾਭਾਰਤ ਦੀ ਵਿਸ਼ਾਲਾ ਨਦੀ ਦਾ ਨਾਂ ਤਾਂ ਤੁਸੀਂ ਸੁਣਿਆ ਹੀ ਹੋਵੇਗਾ। ਉਹ ਮੇਰਾ ਹੀ ਨਾਂ ਹੈ।

ਲੋਕ ਮੈਨੂੰ ਹੁਣ ਇਕ ਛੋਟੀ ਜਿਹੀ ਨਦੀ ਹੀ ਸਮਝਦੇ ਨੇ। ਕਹਿੰਦੇ ਨੇ : 'ਬਾਇਆ ਦੀ ਕੀ ਹਸਤੀ ਹੈ।'

ਠੀਕ ਹੈ। ਹੁਣ ਮੇਰੀ ਇਕ ਛੋਟੀ ਜਿਹੀ ਧਾਰ ਵੈਸ਼ਾਲੀ ਦੇ ਅੰਚਲ ਵਿਚੀਂ ਵਗਦੀ ਹੈ, ਜਿਸ ਕਰਕੇ ਤੁਸੀਂ ਮੈਨੂੰ ਇਕ ਮਹਤਵਹੀਨ ਨਦੀ ਦੇ ਰੂਪ ਵਿਚ ਵੇਖਕੇ ਅਗੇ ਵਧ ਜਾਂਦੇ ਹੋ।

ਉਸ ਦਿਨ ਵੀ ਜਦੋਂ ਤੁਸੀ ਆਪਣੇ ਇਕ ਮਿਤਰ ਭਨੋਤ ਨਾਲ ਯਾਤਰਾ ਲਈ ਜਾ ਰਹੇ ਸਉ ਤਾਂ ਵੈਸ਼ਾਲੀ ਸਟੇਸ਼ਨ ਤੇ ਗੱਡੀ ਦੇ ਖਲੋਣ ਨਾਲ ਤੁਹਾਡੇ ਮਨ ਵਿਚ ਕਿੰਨੀ ਤਮੰਨਾ ਸੀ ਕਿ ਇਥੇ ਹੀ ਉਤਰ ਜਾਵੋ। ਵੈਸ਼ਾਲੀ ਦੇ ਇਤਿਹਾਸਕ ਸ਼ਹਿਰ ਨੂੰ ਵੇਖੋ ਅਤੇ ਇਤਿਹਾਸ ਦੇ ਭੁੱਲੇ ਵਿਸਰੇ ਪੰਨਿਆਂ ਦੀ ਗਰਦ ਝਾੜਦੇ ਕੁਝ ਸ਼ਬਦਾਂ ਨੂੰ ਵਾਚੋ।

ਕੀ ਉਸ ਵੇਲੇ ਵੀ ਤੁਹਾਨੂੰ ਇਹ ਖਿਆਲ ਨਹੀਂ ਸੀ ਆਇਆ ਕਿ ਇਥੇ ਵਿਸ਼ਾਲਾ ਨਦੀ ਵਗਦੀ ਹੈ। ਵਿਸ਼ਾਲਾ ਕੋਲ ਵੀ ਘੜੀ ਭਰ ਲਈ ਬਹਿ ਲਵੋ।

ਤੁਹਾਡੇ ਸਾਥੀਆਂ ਨੇ ਤੁਹਾਨੂੰ ਗੱਡੀ ਵਿਚੋਂ ਉਤਰਨ ਨਹੀਂ ਦਿਤਾ ਤੇ ਤੁਸੀਂ ਵੈਸ਼ਾਲੀ ਨੂੰ ਵੀ ਨਹੀਂ ਵੇਖ ਸਕੇ। ਮੇਰੇ ਕੋਲ ਤੁਸਾਂ ਕੀ ਆਉਣਾ ਸੀ। ਪਰ ਮੈਂ ਜਾਣਦੀ ਹਾਂ ਕਿ ਉਸ ਵੇਲੇ ਤੁਹਾਡੇ ਮਨ ਵਿਚ ਕਿੰਨਾ ਪਛਤਾਵਾ ਭਰ ਗਿਆ ਸੀ। ਤੁਹਾਡੇ ਵਰਗੇ ਅਨੁਭੂਤੀਸ਼ੀਲ ਵਿਅਕਤੀ ਲਈ ਇਹ ਬੜਾ ਮੁਸ਼ਕਿਲ ਹੈ ਕਿ ਉਹ ਵੈਸ਼ਾਲੀ ਕੋਲੋਂ ਲੰਘੇ ਤੇ ਉਥੇ ਨਾ ਰੁਕੇ।

ਇਸੇ ਕਰਕੇ ਹੀ ਮੈਨੂੰ ਪਤਾ ਸੀ ਕਿ ਤੁਸੀਂ ਇਕ ਨਾ ਇਕ ਦਿਨ ਜ਼ਰੂਰ ਹੀ ਵੈਸ਼ਾਲੀ ਨੂੰ ਨਮਸਕਾਰ ਕਰਨ ਲਈ ਆਵੋਗੇ। ਆਵੋਗੇ ਤਾਂ ਮੈਂ ਵੀ ਤੁਹਾਨੂੰ ਆਵਾਜ਼ ਦਿਆਂਗੀ। ਮੇਰੇ ਪਾਣੀਆਂ ਨੇੜੇ ਵੀ ਦੋ ਪਲ ਬਿਤਾ ਜਾਵੋ। ਪਲ ਭਰ ਲਈ ਇਥੇ ਵੀ ਕਹਿਕਹੇ ਲਾ ਜਾਵੋ। ਮੇਰੇ ਨਿਖਰੇ ਨਰੋਏ ਜਲ ਵਿਚ ਆਪਣਾ ਅਕਸ ਛਡ ਜਾਵੋ। ਤੇ ਹੋਰ ਕੀ। ਜ਼ਿੰਦਗੀ ਦੀ ਵੀਰਾਨੀ ਨੂੰ ਦੂਰ ਕਰਾ ਦੇ ਇਹੋ ਹੀ ਓੜ੍ਹ-ਪੋੜ੍ਹ ਨੇ।

ਤੁਸੀਂ ਮੇਰੇ ਬਾਰੇ ਬਾਲਮੀਕਿ ਰਮਾਇਣ ਵਿਚ ਜ਼ਰੂਰ ਪੜਿਆ ਹੋਵੇਗਾ। ਪਰ ਉਹ ਵਿਸ਼ਲਯਾ ਨਦੀ ਮੈਂ ਨਹੀਂ ਉਹ ਨਰਮਦਾ ਦੀ ਸਹਾਇਕਾ ਅਤੇ ਮਧ ਭਾਰਤ ਵਿਚ ਹੈ। ਹਾਂ, ਜੀ ਉਸ ਦੀ ਮਹਿਮਾ ਵੀ ਕਮਾਲ ਹੈ।

ਮੈਨੂੰ ਲਗਦਾ ਹੈ ਜਿਵੇਂ ਉਹ ਵੀ ਮੇਰੀ ਕੋਈ ਭੈਣ ਹੀ ਹੋਵੇ। ਕਿੰਨਾ ਜੀਅ ਕਰਦਾ ਹੈ ਉਸਨੂੰ ਮਿਲਣ ਲਈ। ਪਰ ਸਾਡੇ ਲਈ ਮਿਲਣਾ ਕਿੰਨਾ ਔਖਾ ਹੈ। ਤੁਸੀਂ ਇਕ ਵਾਰ ਏਧਰੋਂ ਲੰਘ ਗਏ, ਤਾਂ ਦੂਸਰੀ ਵਾਰ ਆ ਗਏ। ਹੁਣ ਵੀ ਨਾ ਆਉਂਦੇ ਤਾਂ ਕਦੀ ਫੇਰ......

ਪਰ ਨਦੀਆਂ ਇਸ ਤਰ੍ਹਾਂ ਕਿਵੇਂ ਕਰ ਸਕਦੀਆਂ ਨੇ ?

ਮੇਰੇ ਬਾਰੇ ਤੁਸਾਂ ਮਹਾਭਾਰਤ ਵਿਚ ਪੜ੍ਹਿਆ ਹੋਵੇਗਾ। ਮਹਾਭਾਰਤ ਵਿਚ ਜਦੋਂ ਉਤਰ ਬਿਹਾਰ ਦੇ ਖੇਤਰ ਦੇ ਤੀਰਥ ਧਾਮਾਂ ਦੀ ਚਰਚਾ ਹੁੰਦੀ ਹੈ ਤਾਂ ਇਕ ਵਿਸ਼ਲਯਾ ਨਦੀ ਦਾ ਵੀ ਜ਼ਿਕਰ ਹੁੰਦਾ ਹੈ। ਮੈਂ ਉਹੋ ਹੀ ਵਿਸ਼ਾਲਾ ਨਦੀ ਹਾਂ। ਮੇਰੇ ਪਾਣੀ ਵੈਸ਼ਾਲੀ ਨਗਰ ਦੇ ਅੰਚਲ ਵਿਚੋਂ ਲੰਘਦੇ ਸਨ

ਜਿਸ ਕਰਕੇ ਮੈਨੂੰ ਵੀ ਵਿਸ਼ਾਲਾ ਹੀ ਕਹਿੰਦੇ ਸਨ। ਉਦੋਂ ਮੇਰੇ ਵਿੱਚ ਬੜਾ ਜ਼ੋਰ ਸੀ। ਸਮੇਂ ਦੀ ਗੱਲ ਹੈ। ਹਾਂ, ਸਮੇਂ ਦੀ ਹੀ ਗੱਲ ਹੈ, ਉਦੋਂ ਵੈਸ਼ਾਲੀ ਦਾ ਵੀ ਕਿੰਨਾ ਗੌਰਵ ਹੁੰਦਾ ਸੀ। ਲਗਦਾ ਸੀ ਜਿਵੇਂ ਕਿ ਸਮੇਂ ਦੀ ਗਤੀ ਵੈਸ਼ਾਲੀ ਦੁਆਲੇ ਹੀ ਘੁੰਮਦੀ ਹੋਵੇ। ਪਰ ਹੁਣ ਜਿਸ ਤਰਾਂ ਵਿਸ਼ਾਲੀ ਦਾ ਮੱਹਤਵ ਘਟ ਗਿਆ ਹੈ, ਉਸੇ ਤਰ੍ਹਾਂ ਹੀ ਮੇਰੀ ਧਾਰ ਵੀ ਥੁੱਪ ਹੁੰਦੀ ਹੁੰਦੀ ਬਾਇਆ ਦੇ ਰੂਪ ਵਿਚ ਰਹਿ ਗਈ ਹੈ।

ਪਰ ਮਹਾਂਭਾਰਤ ਦੇ ਵਨ ਪਰਵ ਵਿਚ ਹਾਲੇ ਵੀ ਤੁਸੀ ਮੇਰੀ ਮਹਿਮਾ ਪੜ ਸਕਦੇ ਹੋ।

ਪਦਮ ਪੁਰਾਣ ਵਿਚ ਵੀ ਕੁਝ ਇਸੇ ਤਰ੍ਹਾਂ ਦੇ ਹੀ ਭਾਵ ਹਨ ਅਤੇ ਲੋਕ ਮੈਨੂੰ ਬਹੁਤ ਹੀ ਪਵਿਤਰ ਤੇ ਪੁਣਵਤੀ ਸਮਝਦੇ ਸਨ।

ਅੰਬਾਪਲੀ ਨੂੰ ਤਾਂ ਮੇਰੇ ਨਾਲ ਬਹੁਤ ਹੀ ਮੋਹ ਸੀ। ਮੈਂ ਹਰ ਵੇਲੇ ਉਸ ਦੀ ਪਵਿਤਰ ਆਤਮਾ ਦੇ ਦਰਸ਼ਨ ਕਰਦੀ ਸਾਂ। ਉਹ ਵੀ ਆਪਣੇ ਮਨ ਦੀਆਂ ਗਲਾਂ ਮੇਰੇ ਨਾਲ ਕਰ ਲੈਂਦੀ ਸੀ। ਫੇਰ ਜਦੋਂ ਇਕ ਦਿਨ ਭਗਵਾਨ ਬੁੱਧ ਨੇ ਆਪਣੇ ਸੰਘ ਸਮੇਤ ਉਹਦੇ ਘਰ ਭੋਜਨ ਛਕਿਆ ਤਾਂ ਉਹ ਕਿੰਨੀ ਖੁਸ਼ ਸੀ, ਇਹਦੇ ਬਾਰੇ ਤੁਸੀਂ ਨਹੀਂ ਜਾਣ ਸਕਦੇ। ਮੇਰੇ ਕੋਲ ਖਲੋਕੇ ਉਹਨੇ ਖੁਸ਼ੀ 'ਚ ਜਿਹੜੇ ਅਥਰੂ ਵਗਾਏ ਸਨ, ਮੈਂ ਹਾਲੇ ਤਕ ਵੀ ਉਨ੍ਹਾਂ ਅਮੁਲੇ ਮੋਤੀਆਂ ਨੂੰ ਸੰਭਾਲਕੇ ਰਖਿਆ ਹੋਇਆ ਹੈ।

ਜੀ ਹਾਂ, ਅੰਬਾਪਾਲੀ ਗਣਿਕਾ ਹੀ ਸੀ। ਪਰ ਉਹ ਦਿਲੋਂ ਮਾੜੀ ਨਹੀਂ ਸੀ। ਉਸ ਦੀ ਆਤਮਾ ਤਾਂ ਬਹੁਤ ਹੀ ਪਵਿਤਰ ਸੀ। ਪਰ ਭਗਵਾਨ ਬੁੱਧ ਹੀ ਉਸ ਦੀ ਆਤਮਾ ਦੇ ਰੂਪ ਨੂੰ ਪਛਾਣ ਸਕੇ ਸਨ। ਆਤਮਾ ਨੂੰ ਪਛਾਨਣਾ। ਬਸ ਇਹੋ ਹੀ ਵੱਡੀ ਗੱਲ ਹੈ, ਅਤੇ ਬੁੱਧ ਇਸੇ ਕਰਕੇ ਹੀ ਰਬ ਦਾ ਰੂਪ ਸਨ।

ਸ਼ਹਿਰੋਂ ਬਾਹਰ ਜਿਹੜਾ ਮਹਾਵਨ ਸੀ, ਉਸ ਵਿਚ ਹੀ ਠਹਿਰੇ ਸਨ, ਭਗਵਾਨ ਬੁੱਧ ਅਤੇ ਉਸ ਵੇਲੇ ਉਨਾਂ ਦੇ ਪ੍ਰਭੁਤਵ ਦਾ ਪ੍ਰਕਾਸ਼ ਮੇਰੇ ਪਾਣੀਆਂ ਵਿਚ ਪੈ ਰਿਹਾ ਸੀ ਜਿਸ ਕਰਕੇ ਮੇਰੀ ਦੇਹੀ ਵੀ ਇਕ ਅਨੋਖੀ ਕਿਸਮ ਦੇ ਨਸ਼ੇ ਨਾਲ ਮਦਮਸਤ ਹੋ ਗਈ ਸੀ। ਪਰ ਉਹ ਦਿਨ ਮੁੜਕੇ ਨਾ ਆਏ।

ਅੰਬਾਪਾਲੀ ਨੇ ਸ਼ਹਿਰੋਂ ਬਾਹਰਲੇ ਆਪਣੇ ਅੰਬਾਂ ਦੇ ਬਾਗ਼ ਭਗਵਾਨ ਦੀ ਭੇਟ ਕਰ ਦਿਤੇ ਸਨ। ਭਗਵਾਨ ਨੂੰ ਕਿਸੇ ਚੀਜ਼ ਦੀ ਇੱਛਾ ਨਹੀਂ ਸੀ ਪਰ ਫੇਰ ਵੀ ਉਹ ਅੰਬਾਪਾਲੀ ਦੀ ਭੇਟ ਪ੍ਰਾਪਤ ਕਰਕੇ ਮੁਸਕਰਾਏ ਸਨ ਤੇ ਉਨ੍ਹਾਂ ਦੀ ਮੁਸਕਣੀ ਦੇ ਤੇਜ ਨਾਲ ਹੀ ਅੰਬਾਪਲੀ ਦਾ ਕਲੰਕ ਮਿਟ ਗਿਆ ਸੀ। ਭਗਵਾਨ ਲਈ ਤਾਂ ਉਹ ਪਹਿਲਾ ਵੀ ਪਵਿਤਰ ਹੀ ਸੀ, ਪਰ ਤਕੋ ਨਾ। ਸਾਡੇ ਲੋਕ ਉਹਨੂੰ ਆਦਰ ਨਾਲ ਨਹੀਂ ਸਨ ਵੇਖਦੇ।

ਸਾਡੇ ਲੋਕਾਂ ਦੀ ਵੀ ਅਜੀਬ ਮਾਨਸਿਕਤਾ ਹੈ। ਇਹ ਕੇਵਲ ਸਰੀਰ ਦੀ ਪਵਿਤਰਤਾ ਨੂੰ ਹੀ ਵੇਖਦੇ ਨੇ, ਮਨ ਦੀ ਸਾਤਵਿਕਤ ਇਨਾਂ ਨੂੰ ਨਜ਼ਰ ਨਹੀਂ ਆਉਂਦੀ।

ਵੈਸ਼ਾਲੀ ਬਾਰੇ ਤੁਹਾਨੂੰ ਇਹ ਤਾਂ ਪਤਾ ਹੀ ਹੋਵੇਗਾ ਕਿ ਭਾਰਤ ਦਾ ਸਭ ਤੋਂ ਪਹਿਲਾ ਲੋਕਤੰਤਰ ਇਸੇ ਰਾਜ ਵਿਚ ਸੀ ਅਤੇ ਇਹ ਸ਼ਹਿਰ ਵੱਜਿ ਪ੍ਰਦੇਸ਼ ਦੀ ਰਾਜਧਾਨੀ ਸੀ। ਇਸ ਰਾਜ ਦੇ ਤਿੰਨ ਖੰਡ ਸਨ। ਇਥੋਂ ਦੇ ਸ਼ਾਸਕ 'ਚੇਟਕ' ਦੀ ਧੀ ਹੀ ਮਗਧ ਦੇ ਰਾਜੇ ਬਿੰਬਸਾਰ ਨਾਲ ਵਿਆਹੀ ਗਈ ਸੀ, ਅਤੇ ਉਸ ਦੀ ਕੁਖ ਚੋਂ ਅਜਾਤ ਸ਼ਤਰੂ ਪੁਤਰ ਦਾ ਜਨਮ ਹੋਇਆ ਸੀ। ਮਹਾਰਾਜ ਚੰਦਰ ਗੁਪਤ ਦੀ ਪਤਨੀ ਕੁਮਾਰ ਦੇਵੀ ਵੀ ਵੈਸ਼ਾਲੀ ਦੇ ਲਿੱਛਵੀ ਵੰਸ ਦੀ ਹੀ ਧੀ ਸੀ, ਜਿਸਨੇ ਸਮੁੰਦਰ ਗੁਪਤ ਵਰਗੇ ਮਹਾਨ ਪੁਤਰ ਨੂੰ ਜਨਮ ਦਿਤਾ ਸੀ

ਵੈਸ਼ਾਲੀ ਬਾਰੇ ਹੋਰ ?

ਵਿਸ਼ਾਲੀ ਦੇ ਉਤਰ ਵਿਚ ਵਿਦੇਹ ਰਾਜ ਸੀ ਅਤੇ ਦਖਣ ਵਿਚ ਮਗਧ ਦਾ ਰਾਜ ਭਾਗ। ਉਸ ਵੇਲੇ ਕੁੰਦਾਗ੍ਰਾਮਾ ਵੀ ਵੈਸ਼ਾਲੀ ਦਾ ਹੀ ਭਾਗ ਸੀ ਅਤੇ ਇਥੇ ਹੀ ਭਗਵਾਨ ਮਹਾਂਵੀਰ ਦਾ ਜਨਮ ਹੋਇਆ ਸੀ। ਜਿਸ ਨੂੰ ਕਿ ਜੈਨੀ ਲੋਕ ਆਪਣਾ ਚੌਬੀਵਾ ਤੀਰਥੰਕਰ ਕਹਿੰਦੇ ਨੇ।

ਇਸ ਧਰਤੀ ਵਿਚ ਇਕ ਖਾਸ ਕਿਸਮ ਦੀ ਮਾਦਿਕਤਾ ਸੀ, ਇਕ ਖਾਸ ਕਿਸਮ ਦਾ ਪ੍ਰਭਾਵ ਸੀ, ਜਿਸ ਕਰਕੇ ਦੇਸ਼ ਦੇ ਸਭੇ ਹੀ ਵੱਡੇ ਅਤੇ ਪ੍ਰਤਾਪੀ ਲੋਕ ਏਧਰ ਖਿਚੇ ਆਉਂਦੇ ਸਨ।

ਵਿਸ਼ਾਲੀ ਦੇ ਨਾਂ ਨਾਲ ਹੀ ਲੋਕਾਂ ਦੇ ਦਿਲ ਮੁੱਹਬਤ

ਨਾਲ ਧੜਕਦੇ ਸਨ।

ਕੁਝ ਆਪਣੇ ਬਾਰੇ ਵੀ ਕਹਾਂ।

ਤਾਂ ਸੁਣੋ।

ਮੇਰਾ ਜਨਮ ਸਥਾਨ ਗੰਡਕੀ ਦੇ ਪੂਰਬੀ ਅੰਚਲ ਨਾਲ ਜੁੜੇ ਹੋਏ ਪਿੰਡ ਸੁੰਦਰਪੁਰ ਦੇ ਦਖਣ ਵਿਚ ਹੈ। ਕੁਝ ਲੋਕ ਇਸੇ ਕਰਕੇ ਹੀ ਮੈਨੂੰ ਗੰਡਕੀ ਦੀ ਇਕ ਧਾਰ ਸਮਝਦੇ ਨੇ। ਪਰ ਇਹ ਠੀਕ ਨਹੀਂ। ਮੇਰਾ ਆਪਣਾ ਸੁੰਤਤਰ ਅਸਤਿਤਵ ਹੈ।

ਜਦੋਂ ਮੈਂ ਸੁੰਦਰ ਪੁਰ ਕੋਲੋਂ ਕੁਝ ਦੂਰ ਪੂਰਬ ਦਖਣ ਵਲ ਵਧਦੀ ਹਾਂ ਤਾਂ ਕਰਨਉਲ ਪਿੰਡ ਦੇ ਦਖਣੋਂ ਆਉਂਦੀ ਨਦੀ 'ਮਖਵਾ' ਵੀ ਮੇਰੇ ਨਾਲ ਹੀ ਰਲ ਜਾਂਦੀ ਹੈ।

ਕਦੀ ਉਹ ਵੀ ਵੇਲਾ ਸੀ ਜਦੋ ਕਿ ਸੋਮੇਸ਼ਵਰ ਪਰਬਤ ਮਾਲਾ ਦਾ ਸਾਰਾ ਹੀ ਪਾਣੀ ਸਮੇਟ ਕੇ ਮੈਂ ਅਤੇ ਮਖਵਾ ਬੜੇ ਵਿਸ਼ਾਲ ਰੂਖ ਵਿਚ ਟੁਰਦੀਆਂ ਸਾਂ, ਪਰ ਹੁਣ ਤਾਂ ਮਖਵਾ ਦਾ ਵੀ ਸੋਮੇਸ਼ਵਰ ਦੇ ਜਲ ਸੋਮਿਆਂ ਨਾਲੋਂ ਸੰਬੰਧ ਟੁਟ ਗਿਆ ਹੈ। ਮਖਵਾ ਹੁਣ ਤੁਰਕੌਲੀਆਂ ਪਿੰਡ ਦੇ ਨੇੜਿਉਂ ਰੂਪ ਧਾਰਣ ਕਰਦੀ ਹੈ।

ਜਿਸ ਵੇਲੇ ਗੰਡਕੀ ਨਦੀ ਸੀਤਾ ਨਾਰਾਇਣੀ ਦੀ ਧਾਰ ਨਾਲ ਰਲਕੇ ਵਗਦੀ ਸੀ, ਤਾਂ ਮੈਂ ਵੀ ਸੋਮੇਸ਼ਵਰ ਦੀਆਂ ਨਦੀਆਂ ਹਰਹਾਂ, ਮਸਾਨ, ਕਾਪਨ, ਬਾਣਗੰਗਾ ਅਤੇ ਚਿਤਰ-ਗੰਗਾ ਆਦਿ ਦਾ ਪਾਣੀ ਨਾਲ ਰਲਾਕੇ ਬੇਤੀਆਂ ਤੋਂ ਪਛਮ ਵਲ, ਪਤਜਿਰਵਾਂ ਪਿੰਡ ਨੇੜੇ ਨਾਜਘਾਟ ਕੋਲ ਗੰਡਕੀ ਨਾਲ ਰਲਕੇ ਹੀ ਗੰਗਾ ਸੰਗਮ ਤਕ ਪੁਜਦੀ ਸਾਂ। ਉਸ ਵਲੇ ਭੇਸਾਲੋਟਨ ਦੇ ਪੂਰਬ ਵਲੋਂ, ਨੇਪਾਲ-ਚੰਪਾਰਨ ਸੀਮਾਂ ਦੀਆਂ ਹੋਰ ਵੀ ਕਈ ਨਦੀਆਂ ਦਾ ਪਾਣੀਆਂ ਮੇਰੇ ਨਾਲ ਹੀ ਸ਼ਾਮਿਲ ਹੋ ਕੇ ਟੁਰਦਾ ਸੀ।

ਗੰਡਕੀ ਨੇ ਜਦੋਂ ਸੀਤਾ ਨਾਰਾਇਣੀ ਵਾਲੀ ਧਾਰ ਦੇ ਪਾੜ ਨੂੰ ਭਰ ਦਿਤਾ ਤਾਂ ਉਹਨੇ ਮੈਨੂੰ ਕਮਜ਼ੋਰ ਸਮਝ ਕੇ ਮੇਰੇ ਰਾਹ ਤੇ ਕਬਜ਼ਾ ਕਰ ਲਿਆ। ਹੁਣ ਜਾਂ ਤੇ ਮੈਂ ਉਹਦੀ ਹੋਂਦ ਦਾ ਹੀ ਅੰਗ ਬਣ ਜਾਂਦੀ, ਤੇ ਮਰ ਮੁਕ ਜਾਂਦੀ...ਅਤੇ ਜਾਂ...ਆਪਣੇ ਲਈ ਆਪਣਾ ਨਵਾਂ ਰਾਹ ਬਨਾਂਦੀ। ਮੈਂ ਗੰਡਕੀ ਦੇ ਰਾਹ ਨੂੰ ਛਡਕੇ ਮਖਵਾ ਨਦੀ ਦੇ ਰਾਹ ਨੂੰ ਅਪਨਾ ਲਿਆ। ਹੋਰ ਚਾਰਾ ਵੀ ਕੀ ਸੀ। ਪਰ ਮੈ ਹੌਲੀ-ਹੌਲੀ ਹੋਰ ਵੀ ਪੂਰਬ ਵਲ ਨੂੰ ਵਧਦੀ ਗਈ ਤੇ ਫੇਰ ਮੈਂ ਬਾਇਆ ਵਾਲੀ ਧਾਰ ਦੇ ਰਾਹ ਨੂੰ ਅਪਨਾ ਲਿਆ। ਜੀਣ ਵਾਸਤੇ ਕੀ ਕੁਝ ਨਹੀਂ ਕਰਨਾ ਪੈਂਦਾ।

ਮੇਰੀ ਜ਼ਿੰਦਗੀ ਦਾ ਇਹ ਸਾਰਾ ਹੀ ਸੰਘਰਸ਼ ਬੁੱਧ ਕਾਲ ਤੋਂ ਪਹਿਲਾਂ ਹੀ ਹੋ ਚੁੱਕਾ ਸੀ। ਬੋਧੀਆਂ ਵੇਲੇ ਤਕ ਪੁਜਦਿਆਂ ਹੋਇਆ ਮੈਨੂੰ ਲਗਦਾ ਸੀ ਕਿ ਮੈਂ ਜਿਵੇਂ ਹੰਭ ਗਈ ਹੋਵਾਂ। ਸ਼ਾਇਦ ਇਸੇ ਕਰਕੇ ਹੀ ਬੋਧੀਆਂ ਦੇ ਸਾਹਿਤ ਵਿਚ ਮੇਰਾ ਕਿਤੇ ਵੀ ਜ਼ਿਕਰ ਨਹੀਂ ਹੈ।

ਹਾਂ, ਅੰਗੁੱਤ ਨਿਕਾਇ ਦੀ ਘੱਟਕਥਾ ਵਿਚ ਵੱਗਮੁਦਾ ਨਦੀ ਦਾ ਜ਼ਿਕਰ ਹੈ ਕਿ ਮਿਗਲਨ ਡਿਕਕੁੱਤਕ ਨਾਂ ਦੇ ਤੇਰਖਿਕ ਨੇ ਬੋਧੀ ਭਿਖਸ਼ੂਆਂ ਨੂੰ ਮਾਰਕੇ ਇਸ ਨਦੀ ਵਿਚ ਆਪਣੇ ਛੁਰੇ ਨੂੰ ਧੋਤਾ ਸੀ। ਪਰ ਉਹ ਨਦੀ ਮੈਂ ਨਹੀਂ ਹਾਂ। ਉਹ ਜ਼ਰੂਰ ਹੀ ਬਾਗਮਤੀ ਦੀ ਕਹਾਣੀ ਹੋਵੇਗੀ। ਕਿਉਂ ਕਿ ਮੈਂ ਕਿਸੇ ਵੀ ਅਪਰਾਧੀ ਨੂੰ ਆਪਣੇ ਪਾਣੀਆਂ ਵਿਚ ਛੁਰੇ ਧੋਣ ਜਾਂ ਅਸ਼ਨਾਨ ਕਰਕੇ ਕਲੰਕਿਤ ਸਰੀਰ ਨੂੰ ਪਵਿਤਰ ਕਰਨ ਦੀ ਇਜਾਜ਼ਤ ਨਹੀਂ ਦਿਤੀ।

ਬੁਧ ਕਾਲ ਤਕ ਪੁਜਦਿਆਂ ਹੋਇਆਂ ਮੇਰੇ ਪ੍ਰਵਾਹ ਮਾਰਗ ਤੇ ਗੰਡਕੀ ਨੇ ਅਧਿਕਾਰ ਜਮ ਲਿਆ ਸੀ। ਉਸ ਨੂੰ ਛਡਕੇ ਮੈਂ ਸੁਤੰਤਰ ਰੂਪ ਵਿਚ ਚਲਣ ਦਾ ਵੀ ਜਤਨ ਕਰਦੀ ਰਹੀ ਸਾਂ, ਪਰ ਸਫਲ ਨਾ ਹੋ ਸਕੀ। ਜਿਸ ਕਰਕੇ ਮੈਨੂੰ ਬਾਇਆ ਨਾਲ ਰਲਣਾ ਪਿਆ।

ਮੇਰੇ ਰਾਹਵਾਂ ਵਿਚ ਚਿੰਤਾਪੁਰ ਅਤੇ ਜਗਦੀਸ਼ਪੁਰ ਵੀ ਆਉਂਦ ਹੈ ਅਤੇ ਮਾਲਹਾ ਪਿੰਡ ਤੇ ਮੁੱਹਮਦ ਪੁਰ ਵੀ। ਮੁੱਹਮਦਪੁਰ ਨੇੜੇ ਹੀ ਇਹ ਹੋਰ ਛੋਟੀ ਜਿਹੀ ਧਾਰ ਮੇਰੇ ਨਾਲ ਰਲਦੀ ਹੈ। ਉਹ ਵੀ ਕਦੀ ਮੇਰੇ ਵਿਸ਼ਾਲ ਰੂਪ ਦਾ ਹੀ ਹਿੱਸਾ ਸੀ ਜੋ ਕਿ ਮੈਨੂੰ ਲਭਦੀ ਹੋਈ ਅੰਤ ਨੂੰ ਮੇਰੇ ਨਾਲ ਮਿਲ ਹੀ ਜਾਂਦੀ ਹੈ।

ਇਸ ਸੰਗਮ ਮਗਰੋਂ ਵਾਸੁਦੇਵ ਚੰਦਲ ਕੋਲੋਂ ਮੈਂ ਮੁਜ਼ੱਫਰ ਪੁਰ ਜ਼ਿਲੇ ਦੀ ਸੀਮਾ ਤੋਂ ਬਾਹਰ ਆ ਜਾਂਦੀ ਹਾਂ

ਅਤੇ ਦਰਭੰਗਾ ਜ਼ਿਲੇ ਦੇ ਦਰਤੀ ਅੰਚਲ ਵਿਚੋਂ ਸ਼ਾਹਪੁਰ ਪਟੋਰੀ ਤਕ ਪੁਜ ਜਾਂਦੀ ਹਾਂ। ਇਥੇ ਸਵਰਗੀ ਨਰੇਂਦਰ ਦੇਵ ਦੇ ਨਾਂ ਦਾ ਇਕ ਕਾਲਿਜ ਵੀ ਹੈ ਅਤੇ ਸ਼ਹਿਰ ਵਿਚ ਮਾਰ-ਵਾੜੀਏ ਛਾਏ ਹੋਏ ਨੇ।

ਹੋਰ ਦਸਾਂ।

ਮੇਰੇ ਰਾਹ ਵਿਚ ਸੁਲਤਾਨਪੁਰ ਚੋਰਾਸੀ, ਮੁਕੰਦਪੁਰ ਰੂਪੋਲੀ, ਅਦਲਪੁਰ ਅਤੇ ਨੰਦਿਨੀ ਪਰਸੁਰਾਮ ਵਰਗੇ ਪਿੰਡ ਵੀ ਆਂਉਦੇ ਨੇ। ਫੇਰ ਚਾਂਦਪੁਰੋਂ ਉੱਤਰ ਵਲ ਪਰਤ ਕੇ ਨਾਰਾਇਣ ਪੁਰ ਪਿੰਡ ਕੋਲੋਂ ਪੂਰਬ ਵਲ ਨੂੰ ਟੁਰ ਪੈਂਦੀ ਹਾਂ। ਚਤਰਾਂ ਅਤੇ ਮਸਤ ਅਲੀਪੁਰ ਵਿਚਕਾਰੋਂ ਲੰਘਕੇ ਬਾਜਿਪੁਰ ਤਕ ਆ ਜਾਂਦੀ ਹਾਂ, ਜਿਥੇ ਕਿ ਗੰਗਾ ਦੀ ਇਕ ਲਹਿਰ ਪਤਾ ਨਹੀਂ ਕਿਵੇਂ ਮੇਰੇ ਨਾਲ ਸ਼ਾਮਿਲ ਹੋ ਜਾਂਦੀ ਹੈ। ਕੀ ਇਸ ਗੱਲ ਦੀ ਗਵਾਹੀ ਨਹੀਂ ਕਿ ਕਦੀ ਇਥੇ ਹੀ ਮੇਰੀ ਧਾਰ ਗੰਗਾ ਵਿਚ ਸ਼ਾਮਿਲ ਹੁੰਦੀ ਸੀ ?

ਜੇਕਰ ਮੈਂ ਆਪਣੇ ਰਾਹ ਬਦਲੇ ਨੇ ਤਾਂ ਗੰਗਾ ਨੇ ਕਿਹੜੇ ਨਹੀਂ ਬਦਲੇ।

ਗੰਗਾ ਦੇ ਰਾਹ ਬਦਲਣ ਬਾਰੇ ਇਸੇ ਖੇਤਰ ਵਿਚ ਇਕ ਕਹਾਣੀ ਵੀ ਪ੍ਰਚਲਤ ਹੈ।

ਕਹਿੰਦੇ ਨੇ ਕਿ ਜਦੋਂ ਮੈਥਿਲ ਕੋਇਲ ਕਵੀ ਵਿਦਿਆ-ਪਤੀ ਆਪਣੇ ਜੀਵਨ ਦੇ ਅੰਤਲੇ ਸਮੇਂ ਵਿਚ ਗੰਗਾ ਦੀ ਧਾਰ ਵਲ ਵਧ ਰਹੇ ਸਨ ਤਾਂ ਰਾਹ ਵਿਚ ਹੀ ਉਨ੍ਹਾਂ ਦੀ ਹਾਲਤ ਖਰਾਬ ਹੋ ਗਈ ਪਰ ਉਹਨੇ ਪ੍ਰਣ ਕੀਤਾ ਹੋਇਆ ਸੀ ਕਿ ਉਹ ਗੰਗਾ ਦੇ ਪਾਣੀਆਂ ਕੋਲ ਹੀ ਪ੍ਰਾਣ ਤਿਆਗੇਗਾ। ਵਿਦਿਆਪਤੀ ਨੇ ਆਪਣੇ ਇਕ ਗੀਤ ਰਾਹੀਂ ਗੰਗਾ ਨੂੰ ਪੁਕਾਰਿਆ ਤਾਂ ਗੰਗਾ ਨੇ ਆਪਣੀ ਇਕ ਧਾਰ ਨੂੰ ਬਾਜਿਤਪੁਰ ਵਲ ਭੇਜ ਦਿਤਾ। ਬਸ ਉਸ ਗੰਗਾ ਧਾਰ ਨੇ ਵਿਦਿਆਪਤੀ ਨੂੰ ਅਗੇ ਵਧਕੇ ਆਪਣੀ ਗੋਦ ਵਿਚ ਭਰ ਲਿਆ ਸੀ। ਗੰਗਾ ਦੀ ਉਹੋ ਹੀ ਧਾਰ ਹੁਣ ਮੇਰੇ ਨਾਲ ਸ਼ਾਮਿਲ ਹੁੰਦੀ ਹੈ। ਲੋਕ ਹਾਲੇ ਤਕ ਵੀ ਇਸ ਦੀ ਧਾਰ ਨੂੰ ਮਰਗੰਗਾ ਦੇ ਨਾਂ ਨਾਲ ਚੇਤੇ ਕਰਦੇ ਨੇ।

ਹਾਂ, ਹੋਰ ਸੁਣੋ। ਦੇਸ਼ ਦਾ ਮਹਾਨ ਸੱਨਅਤੀ ਸ਼ਹਿਰ ਬਰੌਨੀ ਵੀ ਮੇਰੇ ਪਾਣੀਆਂ ਨੇੜੇ ਹੀ ਹੈ।

ਹੁਣ ਸੁਣੋ ਗੰਗਾ ਨਾਲ ਮੇਰੇ ਸੰਗਮ ਬਾਰੇ। ਗੰਗਾ ਨਦੀ ਉਪਰ ਜਿਥੇ ਮੁਕਾਮਾ ਘਾਟ ਦੇ ਨੇੜੇ ਰਾਜੇਂਦਰ ਪੁਲ ਉਸਰਿਆ ਹੋਇਆ ਹੈ। ਉਸ ਤੋਂ ਪਹਿਲਾਂ ਅਮਰਪੁਰ ਕੋਲ ਮੈਂ ਗੰਗਾ ਨਾਲ ਸ਼ਾਮਿਲ ਹੁੰਦੀ ਹਾਂ। ਪੁਰਾਣੇ ਵੇਲਿਆਂ ਵਿਚ ਇਹ ਸੰਗਮ ਪੁਣਾਰਕੇ ਦੇ ਸਾਹਮਣੇ ਗੰਗਾ ਦੇ ਉਤਰੀ ਹਿਸੇ 'ਚ ਚਮਥਾ ਨੇੜੇ ਸੀ। ਪਰ ਵੇਲੇ ਵੇਲੇ ਦੀ ਗੱਲ ਹੈ ਨਾ।

ਮੈਂ ਵੇਖ ਰਹੀ ਹਾਂ ਕਿ ਮੈਂ ਤਾਂ ਪੂਰਾ ਸਫਰ ਤਹਿ ਕਰਕੇ ਗੰਗਾ ਦੀ ਧਾਰ ਤਕ ਵੀ ਪੁਜ ਗਈ ਹਾਂ, ਪਰ ਤੁਸੀਂ ਹਾਲੇ ਤਕ ਵੀ ਵੈਸ਼ਾਲੀ ਦੇ ਨੇੜੇ ਹੀ ਖਲੋਤੇ ਹੋਏ ਹੋ। ਮੈਂ ਤੁਹਾਨੂੰ ਕਿਹਾ ਸੀ ਨਾ ਕਿ ਵਿਸ਼ਾਲੀ ਵਿਚ ਜਿਹੜਾ ਵੀ ਇਕ ਵਾਰ ਆ ਗਿਆ, ਜਾਣ ਦਾ ਨਾਂ ਨਹੀਂ ਲੈਂਦਾ।

ਸ਼ਾਇਦ, ਤੁਸਾਂ ਅੰਬਾਪਾਲੀ ਨੂੰ ਲਭ ਰਹੇ ਹੋਵੋ... ਮੈਂ ਵੀ ਲਭ ਰਹੀ ਹਾਂ।

ਬਹੁਤ ਸਾਰੇ ਲੋਕ ਇਹ ਵੀ ਕਹਿੰਦੇ ਨੇ ਕਿ ਵਿਸ਼ਾਲਾ ਨਦੀ ਦੀ ਧਾਰ ਤਾਂ ਸਦੀਆਂ ਪਹਿਲਾਂ ਹੀ ਖਾਮੋਸ਼ ਹੋ ਗਈ ਸੀ, ਹੁਣ ਜਿਹੜਾ ਪਾਣੀ ਮੇਰੇ ਰੂਪ 'ਚ ਵਗਦਾ ਹੈ, ਉਹ ਅੰਬਾਪਾਲੀ ਦਾ ਹੀ ਸਰੂਪ ਹੈ ਜੋ ਕਿ ਭਗਵਾਨ ਬੁੱਧ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਨਦੀ ਰੂਪ ਵਿਚ ਤਬਦੀਲ ਹੋ ਗਿਆ ਸੀ।

ਪਤਾ ਨਹੀਂ ਇਹ ਗੱਲ ਕਿਥੋਂ ਤਕ ਠੀਕ ਹੈ ਪਰ ਇਹ ਗੱਲ ਮੈਂ ਵੀ ਕਈ ਵਾਰ ਮਹਿਸੂਸ ਕੀਤੀ ਹੈ ਜਿਵੇਂ ਕਿ ਅੰਬਾਪਾਲੀ ਅਤੇ ਮੇਰੇ ਸਰੂਪ ਵਿਚ ਕੋਈ ਵੀ ਭਿੰਨ-ਭੇਤ ਨਾ ਹੋਵੇ।

ਤੁਸੀਂ ਵੀ ਤਾਂ ਅੰਬਾਪਾਲੀ ਨੂੰ ਜਾਣਦੇ ਹੀ ਸਉ। ਦਸੋ, ਤੁਸੀ ਕਿਵੇਂ ਮਹਿਸੂਸ ਕਰਦੇ ਹੋ। ●





ਕਹਾਣੀ

# ਨਵੇਂ ਜਨਮ ਦੀ ਉਡੀਕ

—ਬੂਟਾ ਸਿੰਘ

ਨਿਕੋ ਕਈਆਂ ਵਰ੍ਹਿਆਂ ਦੀਆਂ ਉਡੀਕਾਂ ਬਾਅਦ ਆਪਣੀ ਦੀਦੀ ਕੋਲ ਆਈ ਸੀ। ਦੀਦੀ ਦੀਆ ਚਿਠੀਆਂ ਤੋਂ ਪਤਾ ਲਗਦਾ ਉਹ ਮਹਾਰਾਣੀਆਂ ਵਾਂਗ ਰਹਿੰਦੀ ਹੈ। ਕਿਸੇ ਚੀਜ਼ ਦੀ ਉਸ ਨੂੰ ਥੁੜ ਨਹੀਂ। ਦੋ ਪੁਤਰ ਇਕ ਧੀ, ਉਹ ਵੀ ਚੰਗੇ ਅਹੁਦਿਆਂ ਉਤੇ ਲਗੇ। ਆਪਣਾ ਸਿਰਦਾਰ ਜਵਾਨ, ਜਿਸ ਦੀ ਸ਼ਾਨ ਦਾ ਸਾਰੀ ਸਟੇਟ ਵਿਚ ਹੋਰ ਕੋਈ ਅਫਸਰ ਨਹੀਂ ਸੀ।

ਨਿਕੋ ਸੋਚਦੀ ਆ ਤਾਂ ਗਈ ਹਾਂ, ਜਾਂਵਾਗੀ ਮੁਰਦਾ ਹੋ ਕੇ।...ਉਸ ਅੰਦਰ ਇਕ ਡਰ ਸੀ ਇਕ ਸੈਂਸਾ ਸੀ। ਜੇ ਬਾਰਸ਼ ਹੋ ਗਈ ਮੇਰਾ ਕੀ ਬਣੇਗਾ। ਨਕੋਂ ਮੂੰਹੋਂ ਪਾਣੀ ਛੁਟ ਪਵੇਗਾ। ਨਿਛਾਂ ਮਾਰ ਮਾਰ ਅਧਮੋਈ ਹੋ ਕੇ ਪੈ ਜਾਂਵਾਗੀ। ਨਾ ਜੀਉਦਿਆਂ ਵਿਚ ਨਾ ਮੋਇਆਂ ਵਿਚ। ਗਲ ਕਿਸੇ ਨਾਲ ਕਰਨ ਜੋਗੀ ਨਹੀਂ ਰਹਿਣਾ। ਪਹਾੜੀ ਇਲਾਕਾ, ਬਾਰਸ਼ ਦੇ ਦਿਨ ਤੇ ਠੰਡੀ ਹਵਾ।...ਹੇ ਵਾਹਿਗੁਰੂ ਤੂੰ ਹੈ, ਮੇਰੀ ਲੱਜ ਪੱਤ ਰਖਣ ਵਾਲਾ।

ਦੀਦੀ ਨੇ ਕਿਨੇ ਤਰਲਿਆਂ ਨਾਲ ਨਿਕੋ ਨੂੰ ਆਪਣੇ ਕੋਲ ਸਦਿਆ ਸੀ। ਧੀਆਂ ਵਰਗੀ ਨਿੱਕੀ ਭੈਣ। ਉਹ ਅਕਸਰ ਲਿਖਦੀ "ਨਿਕੋ ਕਲਕਤੇ ਦੀ ਗਰਮੀ ਵਿਚ ਰਹਿ ਕਿਉਂ ਕਬਾਬ ਹੋਣ ਲਗੀ ਹੈਂ। ਗਰਮੀ ਹੀ ਨਹੀਂ, ਕਲਕਤੇ ਦਾ ਹੁਮਸ ਸਾਰੇ ਦੇਸ਼ ਵਿਚ ਮਸ਼ਹੂਰ ਹੈ। ਇਸ ਹੁਮਸ ਨਾਲ ਬੰਦੇ ਦਾ ਦਮ ਘੁਟਿਆ ਜਾਂਦਾ ਹੈ। ਫਿਰ ਉਹ ਚਿਪਚਪਾਹਟ ਆਦਮੀ ਦੀ ਨੱਕ ਜਿੰਦ ਆ ਜਾਂਦੀ ਹੈ।...ਅਸਾਂ ਸਾਰੀ ਉਮਰ ਇਹ ਅਜ਼ਾਬ ਨਹੀਂ ਤੱਕੇ। ਤੇਰੇ ਜੀਜਾ ਜੀ ਨੇਫਾ ਰਹੇ, ਲਦਾਖ ਰਹੇ ਤੇ ਹੁਣ ਨਾਗਾਲੈਂਡ ਦੇ ਕੈਪੀਟਲ ਕੋਹੀਮਾਂ ਵਿਚ ਹਾਂ। ਠੰਡਾ ਮੌਸਮ, ਸੁੰਦਰ ਨਜ਼ਾਰੇ, ਹਰ ਪਾਸੇ ਹਰੀਆਲੀ। ਤੂੰ ਇਕ ਵਾਰੀ ਆ ਤੇਨੂੰ ਹੋਸ਼ ਆ ਜਾਵੇਗੀ।...ਤੇਰੇ ਜੀਜਾ ਜੀ ਨੂੰ ਦੋ ਵਰ੍ਹੇ ਦੀ ਹੋਰ ਐਕਸਟੈਂਨਸ਼ਨ ਮਿਲ ਗਈ ਹੈ। ਸਟੇਟ ਦੇ ਸਭ ਤੋਂ ਵਡੇ ਅਫਸਰ। ਇਕ ਵਾਰੀ ਸਾਡੇ ਕੋਲ ਆ ਕੇ ਵੇਖ। ਨਾਲੇ ਕਲਕਤਾ ਕੋਹੀਮਾਂ ਤੋਂ ਕਿਹੜਾ ਬਹੁਤ ਦੂਰ ਹੈ?

ਨਿਕੋ ਮੈਂ ਬਚਿਆਂ ਨਾਲ ਅਕਸਰ ਗਲਾਂ ਕਰਦੀ ਹਾਂ, ਤੁਹਾਡੀ ਆਂਟੀ ਦਾ ਕਰੋੜਾਂ ਦਾ ਬਿਜ਼ਨਿਸ ਹੈ। ਪਰ ਉਸ ਦੇ ਕਰਮਾਂ ਵਿਚ ਸੁਖ ਨਹੀਂ। ਬਲਬੀਰ ਸਿੰਘ ਬਹੁਤ ਚੰਗਾ ਮੁੰਡਾ ਹੈ, ਜੇ ਸੇਹਤ ਹੀ ਨਾ ਕੰਮ ਕਰੇ, ਚੰਗੇ ਆਦਮੀ ਦਾ ਕੀ ਸੁਖ?

ਦੀਦੀ ਦੀਆਂ ਤਰਲੇ ਭਰੀਆਂ ਚਿਠੀਆਂ ਪੜ੍ਹਕੇ ਤੇ ਮਨ ਵੱਡਾ ਕਰ, ਆਪਣੇ ਆਦਮੀ ਨੂੰ ਨਾਲ ਲੈ ਨਿਕੋ ਕੋਹੀਮਾ ਆ ਗਈ।

ਨਿਕੋ ਦਾ ਆਦਮੀ ਚਾਹੇ ਢਲਦੀ ਉਮਰੇ ਸੀ ਪਰ ਅਜੇ ਵੀ ਜਵਾਨ ਮੁੰਡਾ ਲਗਦਾ।

ਜੀਜਾ ਜੀ ਤੇ ਦੀਦੀ ਦੋਵੇ ਦੀਮਾਂਪੁਰ ਤੋਂ ਲੈਣ ਆਏ। ਇਕ ਕਾਰ, ਇਕ ਮੈਟਾਡੋਰ, ਜਿਵੇਂ ਕਿਸੇ ਰਾਜ ਕੁਮਾਰੀ ਨੇ ਆਉਣਾ ਹੋਵੇ। ਨੌਕਰ, ਚਾਕਰ ਤੇ ਹੋਰ ਕਿਨੇ ਆਦਮੀ, ਅਸਟੇਸ਼ਨ ਉਤੇ ਜੀਜਾ ਜੀ ਨਾਲ ਖਲੋਤੇ ਸਨ। ਇਹ ਤਕ ਨਿਕੋ ਨੂੰ ਆਪਣੇ ਆਪ ਕੋਲੋਂ ਸੰਗ ਆਉਣ ਲਗ ਪਈ। ਦੋ ਅਟੈਚੀਕੇਸ, ਇਕ ਨਿੱਕਾ ਜਿਹਾ ਬਿਸਤਰਾ ਹੀ ਤਾਂ ਉਹਨਾਂ ਦਾ ਸਾਰਾ ਸਾਮਾਨ ਸੀ। ਗਰਮੀਆਂ ਦੇ ਦਿਨ ਤੇ ਦੋ ਚਾਰ ਦਿਨ ਹੀ ਤਾਂ ਰਹਿਣਾ ਸੀ।

ਨਿਕੋ ਨੇ ਤਕਿਆ ਜੀਜਾ ਜੀ ਦੀ ਦਾਹੜੀ ਸਾਰੀ ਸਫੈਦ ਹੋ ਚੁਕੀ ਸੀ। ਬਾਹਵਾਂ ਦੇ ਸਾਰੇ ਵਾਲ ਚਿਟੇ। ਪਰ ਅਜੇ ਤਕ ਉਹਨਾਂ ਦਾ ਟੌਹਰ ਮੁੰਡਿਆਂ ਵਾਲਾ ਸੀ। ਚੜ੍ਹਾ ਕੇ ਰਖੀ ਦਾਹੜੀ। ਗੂੜੇ ਰੰਗ ਦੀ ਪਟਿਆਲੇ ਸ਼ਾਹ ਹੀ ਵੱਡੀ ਸਾਰੀ ਪੱਗ। ਨੌਕਰ ਉਹਨਾਂ ਦੇ ਹੁਕਮ ਦੀ ਇਸ ਤਰ੍ਹਾਂ ਉਡੀਕ ਕਰਦੇ ਜਿਵੇਂ ਉਹ ਇਥੋਂ ਦੇ ਮਹਾਰਾਜੇ ਹੋਣ।

ਦੀਦੀ ਨਿਕੋ ਨੂੰ ਘੁਟ ਕੇ ਮਿਲੀ, ਜੀਜਾ ਜੀ ਨਿਘਾ ਸੁਆਗਤ ਕੀਤਾ। ਚਮਕਦੇ ਸੂਰਜ ਨੂੰ ਤਕ ਨਿਕੋ ਨੇ ਸੁਖ ਦਾ ਸਾਹ ਲਿਆ ਤੇ ਕੁਝ ਛਿਨਾਂ ਲਈ ਭੁਲ ਗਈ ਕਿ ਅਜੇ ਪਹਾੜੀ ਸਫਰ ਸ਼ੁਰੂ ਹੋਣਾ ਹੈ।

ਨਿਕੋ ਨੇ ਤਕਿਆ ਦੀਦੀ ਕਿਹੜੀ ਘਟ ਰੋਹਬ ਵਾਲੀ ਸੀ। ਡਾਈ ਕੀਤੇ ਬਾਬ ਵਾਲ ਲਿਸ਼ ਲਿਸ਼ ਕਰਦਾ ਗੋਰਾ ਤੇ ਭਖਦਾ ਰੰਗ।...ਨਿਕੋ ਸੋਚਦੀ ਦੀਦੀ ਨਾਲੋਂ ਦਸ ਵਰ੍ਹੇ ਛੋਟੀ ਹਾਂ। ਪਰ ਉਸ ਤੋਂ ਦਸ ਵਰ੍ਹੇ ਵੱਡੀ ਲਗਦੀ ਹਾਂ। ਕੀ ਹੋ ਗਿਆ ਹੈ ਮੈਨੂੰ। ਤੇ ਇਸ ਤਰ੍ਹਾਂ ਜਾਪਦਾ ਸੀ। ਜਿਵੇਂ ਦੀਦੀ ਨੂੰ ਤਕ ਨਿਕੋ ਅੰਦਰ ਹਸਦ ਜਾਗ ਪਿਆ ਹੋਵੇ।

ਨਿਕੋ ਚੁਪ ਕਿਉਂ ਹੋ ਗਈ ਹੈਂ ?

ਦੀਦੀ ਰਾਣੀ ਕੀ ਕਰਾਂ, ਜਾਨ ਹੀ ਨਹੀਂ ਰਹੀ, ਕਿਹੜੇ ਤਾਣ ਨਾਲ ਗਲ ਕਰਾਂ। ਹਠ ਕਰਕੇ ਆ ਤਾਂ ਗਈ ਹਾਂ, ਏਥੋਂ ਮਰ ਕੇ ਹੀ ਜਾਵਾਂਗੀ।

ਹਾਏ, ਮੇਰੀ ਰਾਣੀ, ਤੂੰ ਕਿਸ ਤਰ੍ਹਾਂ ਦੀਆਂ ਗਲਾਂ ਕਰਦੀ ਹੈਂ ? ਗਰਮੀਆਂ, ਗਰਮੀਆਂ ਤੈਨੂੰ ਜਾਨ ਨਹੀਂ ਦੇਣਾ। ਤਕ ਬਾਹਰ ਵਲ ਕਿਡਾ ਸੁਹਾਉਣਾ ਮੌਸਮ ਹੈ।...ਤੈਨੂੰ ਖੁਆਵਾਂਗੀ ਜੰਗਲੀ ਆਲੂ ਬੁਖਾਰਾ, ਜੰਗਲੀ ਨਾਖਾਂ, ਤੇ ਜੰਗਲੀਆ ਮੁਰਗਿਆਂ ਦੀ ਯਖਨੀ। ਨਿਕੋ ਏਥੇ ਕੋਈ ਸ਼ੈ ਆਰਟੀਫੀਸ਼ੀਅਲ ਨਹੀਂ। ਤੂੰ ਸਾਡੇ ਕੋਲ ਚਾਰ ਮਹੀਨੇ ਰਹਿ ਜਾ, ਤਗੜੀ ਹੋ ਕੇ ਜਾਵੇਂਗੀ ਗੱਡੀ ਚਲਾਉਂਦੇ ਜੀਜਾ ਜੀ ਨੇ ਬਾਹਰ ਵਲ ਇਸ਼ਾਰਾ ਕਰਦਿਆਂ ਕਿਹਾ।

ਨਿਕੋ ਨੇ ਬਾਹਰ ਵਲ ਤਕਿਆ, ਅਸਮਾਨ ਸਾਫ ਸੀ। ਪਰ ਛਿਨਾਂ ਵਿਚ ਹੀ ਠੰਡੀ ਹਵਾ ਚਲ ਪਈ। ਕਾਲੇ ਤੇ ਧੁੰਦਲੇ ਬਦਲ ਚੜ੍ਹ ਆਏ। ਅਜਿਹਾ ਸੁੰਦਰ ਮੌਸਮ ਤਕ ਸਾਰੇ ਖੁਸ਼ ਸਨ। ਕਾਰ ਦੇ ਸ਼ੀਸ਼ੇ ਥੱਲੇ ਕਰ ਦਿਤੇ ਗਏ, ਤਾਂ ਨਿਕੋ ਨੇ ਚੀਕਵੀਂ ਆਵਾਜ਼ ਵਿਚ ਕਿਹਾ, "ਕਿਉਂ ਮੇਰੀ ਜਾਨ ਕਢਣ ਲਗੇ ਹੋ। ਤੇ ਨਾਲ ਹੀ ਪਰਸ ਵਿਚੋਂ ਦੋ ਤਿੰਨ ਗੋਲੀਆਂ ਕੱਢ ਉਸ ਅੰਦਰ ਸੁਟ ਲਈਆਂ।

ਮੌਸਮ ਹੋਰ ਖੂਬਸੂਰਤ ਹੋ ਗਿਆ ਸੀ। ਬਦਲਾਂ ਵਿਚ ਬਾਂਸਾਂ ਤੇ ਬੈਂਤ ਦੇ ਝੁੰਡ ਝੂਮ ਰਹੇ ਸਨ। ਢਲਾਨਾਂ ਉਤੇ ਲਗੇ ਕੇਲੇ ਦੇ ਸਰਸਬਜ਼ ਬਾਗ। ਚਨਾਰ ਤੇ ਸਨੌਬਰ ਦੇ ਖੜੇ ਦੇਵ ਕੱਦ ਰੁੱਖ। ਉਪਰੋਂ ਆਉਂਦੀਆਂ ਝਰਨੇ ਦੀਆਂ ਮਧੁਰ ਆਵਾਜ਼ਾਂ। ਨਿਕੋ ਦਾ ਜੀਆ ਕੀਤਾ ਜੀਜਾ ਜੀ ਨੂੰ ਆਖੇ, ਗੱਡੀ ਖੜੀ ਕਰ ਦਿਓ? ਮੈਂ ਇਨਾਂ ਸਰਸਬਜ਼ ਢਲਾਨਾਂ, ਉਤੇ ਦੌੜ ਦੌੜ ਕੇ ਆਪਣੀ ਮੁਕਤੀ ਕਰ ਲੈਣਾ ਚਾਹੁੰਦੀ ਹਾਂ। ਅਜੇ ਇਹ ਖਿਆਲ ਉਸਦੇ ਮਨ ਵਿਚ ਆਇਆ ਹੀ ਸੀ, ਕਿ ਹੇਠ ਉਤੇ ਤਿੰਨ ਚਾਰ ਨਿਛਾਂ ਆ ਗਈਆਂ। ਨੱਕ, ਮੂੰਹ ਤੇ ਅੱਖਾਂ ਵਿਚੋਂ ਪਾਣੀ ਵਗ ਤੁਰਿਆ ਤੇ ਉਸ ਦੇ ਮੂੰਹੋਂ ਨਿਕਲ ਗਿਆ ਹਾਏ ਮੈਂ ਮਰੀ...।

ਨਿਕੋਂ ਸ਼ੀਸ਼ਾ ਉਚਾ ਕਰ ਲੈ।

ਪਰ ਨਿਕੋ ਨੇ ਦੀਦੀ ਦੀ ਇਸ ਗੱਲ ਵਲ ਧਿਆਨ ' ਦਿਤਾ।

ਬਾਰਸ਼ ਸ਼ੁਰੂ ਹੋ ਗਈ ਸੀ।

ਬਾਰਸ਼ ਤੇਜ਼ ਹੁੰਦੀ ਗਈ ਤੇ ਕਾਰ ਨਰਮੇ ਨਾਲ ਚਲਨ ਲਗ ਪਈ। ਉਚੀ ਨੀਵੀ ਥਾਂ, ਚਿਬਖੜਬੀਆਂ ਸੜਕਾਂ। ਥਾਂ ਥਾਂ ਉਤੇ ਤਿਖੇ ਮੋੜ। ਨਿਕੋ ਨੂੰ ਧੱਕਾ ਲਗਦਾ ਤਾਂ ਨਾਲ ਹੀ ਨਿਛਾਂ ਮਾਰਦੀ ਦਾ ਅੰਦਰ ਹਿੱਲ ਜਾਂਦਾ। ਨੱਕ ਅਤੇ ਮੂੰਹ ਵਿਚੋਂ ਡਿਗਦਾ ਪਾਣੀ ਸੰਭਾਲਿਆ ਨਾ ਜਾਂਦਾ। ਉਹ ਬੈਕ ਸੀਟ ਉਤੇ ਸਿਰ ਸੁਟ ਸ਼ਾਲ ਨਾਲ ਮੂੰਹ ਸਿਰ ਲਪੇਟ ਨੀਮ ਬੇ ਹੋਸ਼ੀ ਦੀ ਹਾਲਤ ਵਿਚ ਪੈ ਗਈ। ਉਸ ਦੀਆਂ ਅੱਖਾਂ ਹੀ ਨਹੀਂ ਸਨ ਖੁਲਦੀਆਂ।

ਉਸ ਦੇ ਪਤੀ ਨੇ ਦਸਿਆ, ਦੀਦੀ ਬਹੁਤੀਆਂ ਨਿਛਾਂ ਨਾਲ ਇਸ ਦਾ ਹਾਰਟ ਸਿੰਕ ਕਰਨ ਲਗ ਪੈਂਦਾ ਹੈ। ਸੋਚਦਾ ਹਾਂ ਆ ਕੇ ਐਂਵੇਂ ਤੁਹਾਨੂੰ ਦੁਖੀ ਕਰਨ ਲਗੇ ਹਾਂ।

ਬਾਰਸ਼ ਹੋਰ ਤੇਜ਼ ਹੋ ਗਈ ਸੀ।

ਦੇਖ ਨਿਕੋ ਉਸ ਮੱਕੀ ਦੇ ਖੇਤ ਵਿਚ ਬਣੀ ਬਾਂਸਾ ਦੀ ਮਚਾਨ......?

ਨਿਕੋ ਨੇ ਬਹਾਰ ਵਲ ਮੂੰਹ ਕਰ ਵਧਦੀ ਬਾਰਸ਼ ਵਿਚ ਮਚਾਨ ਉਤੇ ਖਲੋਤੇ ਮੁੰਡੇ ਕੁੜੀ ਵਲ ਤੱਕਿਆ। ਤੇ ਨਾਲ ਹੀ ਕਾਰ ਦਾ ਸ਼ੀਸ਼ਾ ਨੀਵਾਂ ਕਰ ਦਿਤਾ। ਮਚਾਨ ਵਿਚ ਖਲੋਤਾ ਮੁੰਡਾ ਕੁੜੀ ਪੈਰਾਂ ਤੋਂ ਨੰਗੇ ਸਨ। ਮੁੰਡੇ ਨੇ ਨਿਕਰ ਉਤੋਂ ਸ਼ਾਲ ਲਪੇਟ ਰਖੀ ਸੀ ਤੇ ਕੁੜੀ ਨ ਗੋਡਿਆਂ ਤੋਂ ਉਪਰ ਮੇਖਲਾ ਬੱਧਾ ਹੋਇਆ ਸੀ। ਜਿਓਂ ਜਿਓਂ ਬਾਰਸ਼ ਤੇਜ਼ ਹੁੰਦੀ ਜਾਂਦੀ, ਤਿਓਂ ਤਿਓਂ ਉਹ ਹਸ ਹਸ ਇਕ ਦੂਜੇ ਨੂੰ ਬਾਰਸ਼ ਤੋਂ ਬਚਾਉਣ ਦਾ ਜਤਨ ਕਰਦੇ। ਬਾਰਸ਼ ਉਹਨਾਂ ਲਈ ਖੇਡ ਸੀ, ਪਰ ਨਿਕੋ ਲਈ ਅਜ਼ਾਬ।

ਕਾਰ ਦੇ ਥਲੇ ਕੀਤੇ ਸ਼ੀਸ਼ੇ ਵਿਚੋਂ ਠੰਡੀ ਹਵਾ ਨਿਕੋ ਦੇ ਮੂੰਹ ਉਤੇ ਆ ਵੱਜੀ, ਉਸਨੂੰ ਨਿਛਾਂ ਛਿੜ ਪਈਆਂ। ਨੱਕ ਵਿਚੋਂ ਡਿਗਦਾ ਪਾਣੀ ਸੰਭਾਲਿਆ ਨਾ ਜਾਂਦਾ। ਸਾਹ ਲੈਣਾ ਔਖਾ ਹੋ ਗਿਆ, ਤਾਂ ਮੁਸ਼ਕਿਲ ਨਾਲ ਗੱਲਾਂ ਸਾਫ ਕਰਦੀ ਨੇ ਕਿਹਾ, ਜੀਜਾ ਜੀ ਗੱਡੀ ਖੜੀ ਕਰ ਦਿਓ।

ਨਿਕੋ ਸ਼ੀਸ਼ਾ ਚੜ੍ਹਾ ਲੈ।

ਕਾਰ ਖੜੀ ਕਰ ਦਿਤੀ ਗਈ। ਨਿਕੋ ਕਾਰ ਵਿਚੋਂ ਨਿਕਲ ਵਸਦੀ ਬਾਰਸ਼ ਵਿਚ ਖੜੀ ਹੋ ਉਸ ਮਚਾਨ ਵਿਚ ਖਲੋਤੇ ਕੁੜੀ ਮੁੰਡੇ ਵਲ ਤਕਣ ਲਗ ਪਈ, ਮਚਾਨ ਵਿਚ ਖਲੋਤੇ ਹਸ ਹਸ ਇਕ ਦੂਜੇ ਨੂੰ ਬਾਰਸ਼ ਤੋਂ ਬਚਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਨਿਕੋਂ ਨੂੰ ਮਹਿਸੂਸ ਹੋਇਆ, ਉਹਨਾਂ ਦੇ ਆਉਂਦੇ ਹਾਸੇ ਦੀ ਆਵਾਜ਼ ਨੇ ਨਿਛਾਂ ਬੰਦ ਕਰ ਦਿਤੀਆਂ ਹੋਣ।

ਨਿਕੋ ਗੱਡੀ ਵਿਚ ਬੈਠ ਜਾ, ਬਾਹਰ ਖਲੋਤੀ ਭਿਜ ਚਲੀ ਹੈਂ ? ਉਧਰ ਕੀ ਪਈ ਤਕਨੀ ਏਂ ? ਦੀਦੀ ਨੇ ਰੋਹ ਭਰੀ ਆਵਾਜ਼ ਵਿਚ ਕਿਹਾ।

ਨਿਛਾਂ ਮਾਰਦੀ ਨਿਕੋ ਇਨਾ ਹੀ ਕਹਿ ਸਕੀ। ਨਵੇਂ ਜਨਮ ਦੀ ਉਡੀਕ ਕਰ ਰਹੀ ਹਾਂ, ਦੀਦੀ ਰਾਣੀ।

—0—

# ਖੁਸ਼ ਆਮਦੀਦ
# ਸੰਤ ਦਰਸ਼ਨ ਸਿੰਘ ਜੀ



ਪ੍ਰਸਿਧ ਨਾਮਧਾਰੀ ਰਾਗੀ ਸੰਤ ਦਰਸ਼ਨ ਸਿੰਘ ਜੀ ਦਰਮਿਆਨ ਵਿਚ ਬੈਠੇ ਹਨ। ਉਹਨਾਂ ਨਾਲ (ਤਸਵੀਰ ਦੇ ਖੱਬੇ ਪਾਸਿਓਂ) ਸੁਖਵਿੰਦਰ ਸਿੰਘ ਤਬਲੇ ਨਾਲ, ਉਸਤਾਦ ਹਰਭਜਨ ਸਿੰਘ ਸਿਤਾਰ ਨਾਲ, ਪਿਛੇ ਤਾਨਪੂਰੇ ਤੇ ਸੁਖਦੇਵ ਸਿੰਘ, ਸੁਰਜੀਤ ਸਿੰਘ ਸਾਰੰਗੀ ਨਵਾਜ਼ ਅਤੇ ਸਜੇ ਪਾਸੇ ਸੰਤਾਂ ਦੇ ਸਪੁਤਰ ਹਰਬੰਸ ਸਿੰਘ (ਘੁਲਾ) ਬੈਠੇ ਦਿਖਾਈ ਦੇ ਰਹੇ ਹਨ।

ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਜੀ ਰਾਗੀ ਭਰਾਵਾਂ ਦਾ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਇਵੇਂ ਜੁੜਿਆ ਹੈ ਜਿਵੇਂ ਭਾਈ ਮਰਦਾਨਾ ਦਾ ਗੁਰੂ ਨਾਨਕ ਦੇਵ ਜੀ ਨਾਲ। ਇਹਨਾਂ ਹਜ਼ੂਰੀ ਕੀਰਤਨੀ ਭਰਾਵਾਂ ਦਾ ਸਥਾਨ ਸਦਾ ਹੀ ਸਤਿਗੁਰੂ ਜੀ ਦੇ ਸਾਹਮਣੇ ਹੁੰਦਾ ਹੈ। ਇਹਨਾਂ ਦਾ ਕੀਰਤਨ ਸਾਲਾਂ ਤੋਂ ਇਕ ਵਿਸ਼ੇਸ਼ ਆਕਰਸ਼ਨ ਰਖਦਾ ਆ ਰਿਹਾ ਹੈ। ਸੰਤ ਦਰਸ਼ਨ ਸਿੰਘ ਹਾਰਮੋਨੀਅਮ ਨਾਲ ਅਤੇ ਖਜ਼ਾਨ ਸਿੰਘ ਤਬਲੇ ਨਾਲ ਬੈਠਦੇ ਹਨ। ਪਤਾ ਨਹੀਂ ਕਿੰਨੀ ਵਾਰ ਇਹ ਭਰਾ ਵਿਦੇਸ਼ਾਂ ਵਿਚ ਹਜ਼ੂਰੀ ਦੌਰੇ ਨਾਲ ਗਏ ਹਨ ਅਤੇ ਗੁਰੂ ਦੀਆਂ ਖੁਸ਼ੀਆਂ ਨਾਲ ਮਾਲੋ ਮਾਲ ਹੋਏ ਹਨ। ਦੇਸ ਵਿਚ ਵੀ ਆਸਾ ਦੀ ਵਾਰ ਦਾ ਕੀਰਤਨ ਅਤੇ ਲੌਡੇ ਵੇਲੇ ਦੇ ਦੀਵਾਨ ਵਿਚ ਜਦ ਇਹ ਜੱਥਾ ਕੀਰਤਨ ਕਰਦਾ ਹੈ ਤਾਂ ਉਡਦੇ ਪੰਛੀ ਮੁੜ ਆਉਂਦੇ ਹਨ। ਭੈਣੀ ਸਾਹਿਬ ਦੇ ਬੋਹੜਾਂ ਥਲੇ ਕੀਰਤਨ ਸਮੇਂ ਉਥੋਂ ਦੇ ਮੋਰ ਵੀ ਪੂਰੀ ਸੁਰ ਵਿਚ ਆਲਾਪ ਕਰਨ ਲਗ ਪੈਂਦੇ ਹਨ। ਸੰਤ ਖਜ਼ਾਨ ਸਿੰਘ ਸੁਭਾਅ ਵਲੋਂ ਵੀ ਤੇ ਕਿਰਤ ਵਲੋਂ ਵੀ ਕਲਾਕਾਰ ਹਨ। ਉਹਨਾਂ ਦੀ ਕਲਾਕਾਰੀ ਇਕ ਵਿਸਥਾਰਤ ਲੇਖ ਦਾ ਵਿਸ਼ਾ ਹੈ।

ਸੰਤ ਦਰਸ਼ਨ ਸਿੰਘ ਗੰਭੀਰ ਪ੍ਰਕਿਰਤੀ ਦੇ ਸਾਧੂ ਸੁਭਾਅ ਦੇ ਵਿਅਕਤੀ ਹਨ। ਨਾਮ-ਸਿਮਰਨ ਅਤੇ ਕੀਰਤਨ ਉਹਨਾਂ ਦੇ ਰੋਮ ਰੋਮ ਵਿਚ ਰਚਿਆ ਹੈ।

ਪਰ ਪਿਛਲੇ ਕੁਝ ਸਾਲਾਂ ਤੋਂ ਇਹ ਜੋੜੀ ਬਿਖਰ ਗਈ ਸੀ। ਸੰਤ ਦਰਸ਼ਨ ਸਿੰਘ ਜੀ ਬੀਮਾਰ ਹੋ ਗਏ ਅਤੇ ਇਹ ਸਮਝ ਲਿਆ ਗਿਆ ਸੀ ਕਿ ਉਹ ਹੁਣ ਕਦੇ ਵੀ ਕੀਰਤਨ ਨਹੀਂ ਕਰ ਸਕਣਗੇ। ਸਮਝਿਆ ਇਹ ਜਾਂਦਾ ਸੀ ਕਿ ਉਹਨਾਂ ਨੂੰ ਮਾਨਸਕ ਰੋਗ ਹੈ। ਸੰਤ ਖਜ਼ਾਨ ਸਿੰਘ ਜੀ ਭਾਵੇਂ ਤਬਲਾ ਵਾਦਨ ਕਰਦੇ ਰਹੇ ਪਰ ਜੋ ਇਕ ਸੁਰਤਾ ਉਹਨਾਂ ਦੀ ਸੰਤ ਦਰਸ਼ਨ ਸਿੰਘ ਜੀ ਨਾਲ ਸੀ ਉਹ ਹੋਰ ਕਿਤੇ ਬਣਦੀ ਨਾ।

ਪਰ ਇਸੇ ਦੌਰਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਹੋਰ ਕ੍ਰਿਪਾ ਕਰਕੇ ਸੰਤ ਖਜ਼ਾਨ ਸਿੰਘ ਦੀ ਕਲਾਕਾਰੀ ਨੂੰ ਉਪਯੋਗੀ ਬਣਾਈ ਰਖਿਆ। ਬੀਮਾਰ ਸੰਤ ਦਰਸ਼ਨ ਸਿੰਘ ਜੀ ਦੇ ਇਕ ਲੜਕੇ ਹਰਬੰਸ ਸਿੰਘ ਨੂੰ 'ਸੀਖਸ਼ਾ ਦੀਖਸ਼ਾ' ਦੇ ਕੇ ਅਤੇ ਸੰਗੀਤ ਅਭਿਆਸ ਦੇ ਇਕ ਕਰੜੇ ਦੌਰ ਵਿਚੋਂ ਲੰਘਾ ਕੇ ਪੂਰੇ ਨਿਪੁੰਨ ਕੀਰਤਨੀਏ ਦੇ ਰੂਪ ਵਿਚ ਅਗੇ ਲੈ ਆਂਦਾ। ਨੌਜੁਆਨ ਹਰਬੰਸ ਸਿੰਘ ਇਕ ਬੱਚੇ ਦੇ ਰੂਪ ਵਿਚ ਘੁੱਲਾ ਨਾਮ ਨਾਲ ਕਵੀ ਦਰਬਾਰਾਂ ਵਿਚ ਮਨਮੋਹਣੇ ਗੀਤ ਗਾਉਂਦਾ ਹੁੰਦਾ ਸੀ ਉਸ ਨੂੰ ਤਰਾਸ਼ ਦੇ ਇਕ ਕੁਸ਼ਲ ਰਾਗੀ ਵਿਚ ਪ੍ਰਵਿਰਤ ਕਰ ਦਿਤਾ। ਹੁਣ ਨਵੀਂ ਜੋੜੀ ਸੰਤ ਖਜ਼ਾਨ ਸਿੰਘ ਹਰਬੰਸ ਸਿੰਘ (ਚਾਚਾ ਭਤੀਜਾ) ਨੇ ਸਥਾਨ ਸਾਂਭ ਲਿਆ ਅਤੇ ਮੁੜ ਉਹੋ ਰੌਣਾਂ ਉਹੋ ਅੰਦਾਜ਼ੇ ਕੀਰਤਨ ਫਿਰ ਉਜਾਗਰ ਹੋ ਗਿਆ। ਨੌਜੁਆਨ ਹਰਬੰਸ ਸਿੰਘ ਨੇ ਹੋਰ ਵੀ ਵਿਕਾਸ ਕੀਤਾ ਅਤੇ ਦਿਲਰੁਬਾ ਦਾ ਤੰਤੀ ਸਾਜ ਵੀ ਸਿਖ ਲਿਆ। ਇਹ ਨਵੀਂ ਜੋੜੀ ਵੀ ਦੇਸ ਵਿਦੇਸ਼ ਵਿਚ

ਵਿਚਰਨ ਲਗੀ।

ਪਰ ਸਤਿਗੁਰਾਂ ਦੀ ਬਖਸ਼ਿਸ਼ ਦਾ ਨਾ ਕੋਈ ਅੰਦਾਜ਼ਾ ਹੈ ਨਾ ਅੰਤ ਹੈ। ਜੋ ਸੰਤ ਦਰਸ਼ਨ ਸਿੰਘ ਜੀ ਸਾਧ ਸੰਗਤ ਵਿਚੋਂ ਅਲੋਪ ਹੋ ਚੁਕੇ ਸਨ ਉਹ ਫਿਰ ਕੀਰਤਨੀਏ ਦੇ ਤੌਰ ਤੇ ਰੂਪਮਾਨ ਹੋ ਗਏ। ਉਹਨਾਂ ਸਤਿਗੁਰੂ ਜੀ ਨੂੰ ਕਿਸੇ ਤਕਲੀਫ ਬਾਰੇ ਅਰਜ਼ ਕੀਤੀ ਤਾਂ ਉਹਨਾਂ ਹੁਕਮ ਕੀਤਾ ਕਿ ਆਸਾ ਦੀ ਵਾਰ ਲਾਇਆ ਕਰੋ। ਬਸ ਸੰਤਾਂ ਦੇ ਰੋਗ ਵੀ ਕੱਟੇ ਗਏ ਅਤੇ ਕੀਰਤਨ ਵੀ ਸ਼ੁਰੂ ਕਰ ਦਿਤਾ।

ਇਸ ਵੇਲੇ ਇਹ ਦੇਖ ਸੁਣ ਕੇ ਹਾਰਦਿਕ ਪਰਸੰਨਤਾ ਹੋ ਰਹੀ ਹੈ ਕਿ ਸੰਤ ਦਰਸ਼ਨ ਸਿੰਘ ਜੀ ਮੁੜ ਕੀਰਤਨੀ ਜਥੇ ਦੀ ਅਗਵਾਈ ਕਰ ਰਹੇ ਹਨ। ਅਤੇ ਹੁਣ ਇਹ ਜੱਥਾ ਦੋ ਦੀ ਥਾਂ ਤਿੰਨ ਸਹਿਯੋਗੀਆਂ ਦਾ ਹੋ ਗਿਆ ਹੈ।

ਅਸੀਂ ਸੰਤ ਦਰਸ਼ਨ ਸਿੰਘ ਜੀ ਦੀ ਵਾਪਸੀ ਤੇ ਖੁਸ਼ੀ ਪਰਗਟ ਕਰਦਿਆਂ ਖੁਸ਼ ਆਮਦੀਦ ਆਖਦੇ ਹਾਂ।

**ਜਗਦੀਸ਼ ਸਿੰਘ**

# ਰੁਬਾਈ

**—ਸ਼ਾਨ ਕਸ਼ਮੀਰੀ**

ਕੌਣ ਕਹਿੰਦਾ ਆਦਮ ਆਜ਼ਾਦ ਹੈ,
ਜ਼ਿੰਦਗੀ ਵੀ ਇਕ ਨਿਰਾਲਾ ਵਾਦ ਹੈ।
ਲੋਕੀਂ ਕਿਵੇਂ ਜੀਂਵਦੇ ਤੇ ਮਰਦੇ ਰਹੇ
ਹੈ ਨਹੀਂ ਏ ਸੱਚ ਆਦਮ ਸ਼ਾਦ ਹੈ।
ਰਬ ਆਦਮ ਨੂੰ ਪਿਆ ਛਲਦਾ ਰਿਹਾ,
ਇਸ ਲਈ ਕਿਰਤੀ ਹਾਲੀਂ ਨਾਸ਼ਾਦ ਹੈ।



## ਪੰਜਾਬੀ ਲਿਖਾਰੀ ਸਭਾ ਤਰਾਲ ਦੀ ਚੋਣ।

ਪਿਛਲੇ ਦਿਨਾਂ ਪੰਜਾਬੀ ਲਿਖਾਰੀ ਸਭਾ ਤਰਾਲ ਦ ਚੋਣ ਇਸ ਪਰਕਾਰ ਹੋਈ :—

| | |
|---|---|
| ਪ੍ਰਧਾਨ | ਸ਼ਾਨ ਕਸ਼ਮੀਰੀ |
| ਮੀਤ ਪ੍ਰਧਾਨ | ਉਜੱਲ ਸਿੰਘ ਉਜੱਲ |
| ਸਕੱਤ੍ਰ | ਗੁਲਸ਼ਨ ਤਰਾਲੀ |
| ਮੀਤ ਸਕਤ੍ਰ : | ਗਰੀਬ ਸਿੰਘ ਬਾਲੀ |
| ਖਜ਼ਾਨਚੀ : | ਗੁਜਿੰਦਰ ਸਿੰਘ ਜ਼ਖਮੀ |

ਆਰ ਗਿਨਾਈਜ਼ਰ : ਸੂਰਜ ਸਿੰਘ ਸੇਠੀ

ਮੈਂਬਰ : ਠਾਕਰ ਸਿੰਘ ਜ਼ਖਮੀ, ਰਣਜੀਤ ਸਿੰ ਸਾਗਰ, ਫਲੇਲ ਸਿੰਘ

ਇਕ ਮਤੇ ਰਾਹੀਂ ਮੰਗ ਕੀਤੀ ਗਈ ਕਿ ਸਭਾ ਨੂੰ ਕਲਚਰਲ ਅਕਾਡਮੀ ਮਾਲੀ ਸਹਿਤਾਂ ਦੇਵੇ।

ਗੁਲਸ਼ਨ ਤਰਾਲੀ
ਸਕੱਤਰ

## ਪੰਜਾਬੀ ਲਿਖਾਰੀ ਸਭਾ ਤਰਾਲ ਦੀ ਵਿਸ਼ੇਸ਼ ਬੈਠਕ।

ਪੰਜਾਬੀ ਲਿਖਾਰੀ ਸਭਾ ਤਰਾਲ ਦੀ ਵਿਸ਼ੇਸ਼ ਸਾਹਿਤ ਬੈਠਕ ਪ੍ਰ: ਗੁਰਚਰਨ ਸਿੰਘ ਗੁਲਸ਼ਨ ਦੀ ਪ੍ਰਧਾਨਗੀ ਹੇ ਹੋਈ। ਇਸ ਬੈਠਕ ਵਿਚ ਉਜਲ ਸਿੰਘ ਉਜਲ, ਠਾਕ ਸਿੰਘ ਜ਼ਖਮੀ, ਮਾਨ ਭਾਰਗੋ, ਸ਼ਾਨ ਕਸ਼ਮੀਰੀ ਅਤੇ ਸੁਰਿੰਦ ਗੁਲਸ਼ਨ ਨੇ ਕਵਿਤਾਵਾਂ ਪੜੀਆਂ ਅਤੇ ਹਰਿਭਜਨ ਸਿੰ ਸਾਗਰ, ਪ੍ਰ: ਗੁਰਚਰਨ ਸਿੰਘ ਗੁਲਸ਼ਨ, ਗਰੀਬ ਸਿੰ ਬਾਲੀ, ਸੂਰਜ ਸਿੰਘ ਸੇਠੀ, ਅਤੇ ਗੁਜਿੰਦਰ ਸਿੰਘ ਜ਼ਖਮੀ ਕਹਾਣੀਆਂ ਪੜੀਆ ਇਸ ਤੋਂ ਛੁਟ ਸ੍ਰੀ ਗੁਲਾਮ ਅਹਿ-ਹਿਯਾ ਨੇ ਇਕ ਕਸ਼ਮੀਰੀ ਕਵਿਤਾ ਪੜੀ। ਸਾਰੀ-ਰਚਨਾਵਾਂ ਤੇ ਭਰਪੂਰ ਬਹਿਸ ਹੋਈ। ਅੰਤ ਵਿਚ ਗੁਰਚਰਨ ਸਿੰਘ ਗੁਲਸ਼ਨ ਨੇ ਪੰਜਾਬੀ ਸਾਹਿਤ ਸਭਾ ਨਗਰ ਵਲੋਂ ਪੰਜਾਬੀ ਲਿਖਾਰੀ ਸਭਾ ਤਰਾਲ ਨੂੰ ਇਕ ਰੁਪੈ ਦੀ ਮਾਲੀ ਸਹਿਤਾ ਕੀਤੀ ਅਤੇ ਕਿਹਾ ਕਿ ਕਸ਼ਮੀਰੀ ਦੀਆਂ ਕੋਸ਼ਿਸ਼ਾਂ ਨਾਲ ਸਭਾ ਰਜਿਸਟਰ ਹੋਈ ਹੈ ਸਾਨੂੰ ਖੁਸ਼ੀ ਹੈ ਕਿ ਸਭਾ ਪੰਜਾਬੀ ਸਾਹਿਤ ਅਤੇ ਸਭਿਆਚ ਦੀ ਰਾਖੀ ਲਈ ਜੁਝਣ ਲਗੀ ਹੈ।

**ਗੁਲਸ਼ਨ ਤਰਾਲੀ ਸਕੱਤਰ**

ਬੰਨੋਆਣਾ

# ਬਹੁਤ ਅੱਗੇ, ਬਹੁਤ ਪਿੱਛੇ

—ਵਿਜੇ ਚੋਪੜਾ

ਬਾਬਾ ਜੀ (ਬੰਨੋਆਣਾ ਜੀ) ਨੂੰ ਲੋਕ ਇਸੇ ਨਾਂ ਨਾਲ ਹੀ ਬੁਲਾਉਂਦੇ ਹਨ। ਮੈਨੂੰ ਯਾਦ ਨਹੀਂ, ਮੈਂ ਉਹਨਾਂ ਨੂੰ ਕਦੋਂ ਤੋਂ ਜਾਣਦਾ ਹਾਂ—ਨਾ ਸੰਨ, ਨਾ ਤਾਰੀਖ। ਇਸੇ ਪਹਿਰਾਵੇ ਵਿਚ, ਇਸੇ ਟੌਹਰ ਵਿਚ ਕਈ ਸਾਲਾਂ ਤੋਂ ਦੇਖ ਰਿਹਾ ਹਾਂ।

ਜਿਥੋਂ ਤਕ ਮੈਨੂੰ ਖ਼ਿਆਲ ਆ ਰਿਹਾ ਹੈ, ਉਹਨਾਂ ਨਾਲ ਮੇਰੀ ਪਹਿਲੀ ਮੁਲਾਕਾਤ ਸਾਡੇ ਪ੍ਰੈਸ 'ਹਿੰਦ ਸਮਾਚਾਰ' ਵਿਚ ਹੀ ਹੋਈ। ਉਸ ਸਮੇਂ ਪੰਜਾਬੀ 'ਅਜੀਤ' ਦਾ ਅਜੇ ਸ਼੍ਰੀ ਗਣੇਸ਼ ਹੀ ਹੋਇਆ ਸੀ। 'ਅਜੀਤ' ਅਖ਼ਬਾਰ ਦੀ ਕੰਪੋਜ਼ਿੰਗ ਤੇ ਪ੍ਰਿੰਟਿੰਗ ਸਾਡੇ ਪ੍ਰੈਸ ਵਿਚ ਹੁੰਦੀ ਸੀ, ਅਤੇ 'ਅਜੀਤ' ਦੇ ਪਹਿਲੇ ਸਫ਼ੇ ਦੀ ਮੇਕ-ਅਪ ਕਰਵਾਉਣ ਲਈ ਬੰਨੋਆਣਾ ਜੀ ਆਪ ਆਉਂਦੇ ਸਨ। ਮੈਨੂੰ ਬੜੀ ਹੈਰਾਨਗੀ ਹੁੰਦੀ, ਜਦੋਂ ਪਹਿਲੀ ਖ਼ਬਰ ਨੂੰ ਉਪਰ ਤੇ ਉਪਰਲੀ ਖ਼ਬਰ ਨੂੰ ਥੱਲੇ ਕਰਵਾਉਣ ਲਈ ਉਹ ਅੱਡੀ ਚੋਟੀ ਤਕ ਦਾ ਜ਼ੋਰ ਲਾ ਦੇਂਦੇ। ਕੰਪੋਜ਼ਿੰਗ ਦੇ ਫੋਰਮੈਨ ਨਾਲ ਕਈ ਵਾਰ ਤਾਂ ਝਗੜੇ ਦੀ ਨੌਬਤ ਆ ਜਾਂਦੀ। ਪਰ ਇਹ ਸਭ ਕੁਝ ਬੰਨੋਆਣਾ ਜੀ ਪੰਜਾਬੀ ਪੱਤਰਕਾਰੀ ਦਾ ਮੂੰਹ-ਮੱਥਾ ਸੰਵਾਰਨ ਲਈ ਹੀ ਕਰਦੇ ਸਨ। ਭਾਵੇਂ ਬੰਨੋਆਣਾ ਜੀ ਦੀਆਂ ਇਹ ਹਰਕਤਾਂ ਮੈਨੂੰ ਚੰਗੀਆਂ ਲਗਦੀਆਂ ਸਨ, ਪਰ ਅਜੇਹਾ ਕਰਦੇ ਕਰਦੇ ਕਈ ਵਾਰ ਫਰਮਾ ਲੇਟ ਹੋ ਜਾਂਦਾ ਸੀ, ਤੇ ਡਾਕ ਰਹਿ ਜਾਣ ਦਾ ਖ਼ਤਰਾ ਬਣ ਜਾਂਦਾ ਸੀ।

"ਅਜੀਤ" ਛੱਡਣ ਤੋਂ ਬਾਦ ਉਹ 'ਨਵਾਂ ਜ਼ਮਾਨਾ' ਵਿਚ ਲਗਾਤਾਰ ਪੰਜਾਬੀ ਪੱਤਰਕਾਰਤਾ ਦੀ ਸੇਵਾ ਕਰਦੇ ਆ ਰਹੇ ਹਨ। ਬਾਵਜੂਦ ਇਸ ਦੇ ਕਿ ਉਹ ਇਕ ਪੁਰਾਣੇ ਪੰਜਾਬੀ ਦੇ ਪੱਤਰਕਾਰ ਹਨ, ਪਰ ਉਹਨਾਂ ਵਿਚੁ ਪੱਤਰਕਾਰ ਵਾਲੀ ਬੋ ਮਾਸਾ ਜਿਹੀ ਵੀ ਪੈਂਦਾ ਨਹੀਂ ਹੋਈ। ਜਦੋਂ ਵੀ ਮਿਲਣਗੇ ਹੱਸ ਕੇ, ਗਰਮ ਜੋਸ਼ੀ ਨਾਲ ਅਤੇ ਸਤਿਕਾਰ ਨਾਲ। ਮੇਰੀ ਉਹਨਾਂ ਨਾਲ ਇਕ ਰੋਜ਼ ਦੀ ਸਾਂਝ ਹੋਰ ਵੀ ਹੈ—ਸਵੇਰ ਸਮੇਂ ਮੈਂ ਸੈਰ ਨੂੰ ਜਾ ਰਿਹਾ ਹੁੰਦਾ ਹਾਂ, ਤੇ ਉਹ ਆਪਣੀ ਧਰਮ ਪਤਨੀ ਨੂੰ ਸਾਈਕਲ ਤੇ ਉਸਦੇ ਦਫਤਰ ਟੈਲੀਫੋਨ ਐਕਸਚੇਂਜ਼ ਤਕ ਛੱਡਣ ਜਾ ਰਹੇ ਹੁੰਦੇ ਹਨ, ਉਸ ਵਕਤ ਸਾਡੀ ਕੇਵਲ ਹੈਲੋ-ਹੈਲੋ ਹੀ ਹੁੰਦੀ।

ਮੈਨੂੰ ਪਤਾ ਹੈ ਕਿ ਉਹ ਇਕ ਕਮਿਊਨਿਸਟ ਹੁੰਦਿਆਂ ਹੋਇਆਂ ਵੀ ਆਪਣੇ ਖ਼ਿਆਲਾਂ ਨੂੰ ਆਜ਼ਾਦ ਰਖਣ ਦੀ ਚੇਸ਼ਟਾ ਬਰਾਬਰ ਕਰਦੇ ਰਹਿੰਦੇ ਹਨ, ਅਤੇ ਜਿਥੇ ਉਹ ਮਹਿਸੂਸ ਕਰਦੇ ਹਨ ਕਿ ਕਮਿਊਨਿਜ਼ਮ ਵਿਚ ਕੋਈ ਕਮੀ ਹੈ, ਚਾਹੇ ਉਸ ਦਾ ਬਾਹਰ ਪ੍ਰਚਾਰ ਨਾ ਕਰਨ, ਪਰ ਆਪਣੇ ਦਾਇਰੇ ਦੇ ਵਿਚ ਰਹਿ ਕੇ, ਉਸ ਦੀ ਅਭਿਵਿਅੰਕਤੀ ਜ਼ਰੂਰ ਕਰਦੇ ਰਹਿੰਦੇ ਹਨ।

ਬਾਵਜੂਦ ਇਸ ਦੇ ਕਿ ਉਹ ਕੁਝ ਪੁਰਾਣੇ ਪੰਜਾਬੀ ਦੇ ਪੱਤਰਕਾਰਾਂ ਵਿਚੋਂ ਹਨ, ਤੇ ਕਿਸੇ ਪੰਜਾਬੀ ਦੇ ਵੱਡੇ ਪਰਚੇ ਵਿਚ ਉੱਚੀ ਤੋਂ ਉੱਚੀ ਪੱਦਵੀ ਲੈਣ ਦੇ ਕਾਬਲ ਹਨ ਤੇ ਬਹੁਤ ਪੈਸੇ ਕਮਾ ਸਕਦੇ ਹਨ। ਪਰ ਉਹਨਾਂ ਨੇ ਕਦੇ ਪੈਸਿਆਂ ਨੂੰ ਮੁੱਖ ਨਹੀਂ ਰਖਿਆ, ਆਪਣੀ ਪਾਰਟੀ ਦੀ ਸੇਵਾ ਅਤੇ ਵਿਚਾਰਾਂ ਨੂੰ ਸੁਤੰਤਰ ਰਖਣ ਲਈ ਪੈਸੇ ਤੇ ਪੁਜ਼ੀਸ਼ਨ ਦੀ ਘਾਟ ਨੂੰ ਬਰਦਾਸ਼ਤ ਕਰਦੇ ਰਹੇ ਹਨ। ਆਪਣੇ ਵਿਚਾਰਾਂ ਨੂੰ ਸੁਤੰਤਰ ਰਖਣ ਲਈ ਇਹ ਇਕ ਬੜੀ ਵੱਡੀ ਕੁਰਬਾਨੀ ਹੈ, ਜੋ ਸ਼ਾਇਦ ਕੋਈ ਕੋਈ ਹੀ ਦੇ ਸਕਦਾ ਹੈ। ਬੰਨੋਆਣਾ ਜੀ ਰੋਜ਼ਾਨਾ "ਨਵਾਂ ਜ਼ਮਾਨਾ" ਵਿਚ ਰਹਿ ਕੇ ਜਿਹੜੀ ਸੇਵਾ ਕਰ ਰਹੇ ਹਨ, ਅਤੇ ਅੱਜ ਦੀ ਮੈਟੀਰੀ-ਅਲਿਸਟਕ ਦੌੜ ਦੇ ਵਿਚ ਵੀ ਉਹਨਾਂ ਨੇ ਪਿਛੇ ਰਹਿ ਕੇ ਹੀ ਆਪਣੇ ਜੀਵਨ ਨੂੰ ਸਾਦਾ ਤੇ ਪਵਿੱਤਰ ਰਖਣ ਦੀ ਜਿੰਨੀ ਕੋਸ਼ਿਸ਼ ਕੀਤੀ ਹੈ, ਉਸ ਦੀ ਜਿੰਨੀ ਤਾਰੀਫ਼ ਕੀਤੀ ਜਾਵੇ, ਥੋੜ੍ਹੀ ਹੈ। •

★ਸੈਕਟਰੀ, ਹਿੰਦ ਸਮਾਚਾਰ ਲਿਮ:
ਜਲੰਧਰ।

(ਸਫਾ ੪ ਦੀ ਬਾਕੀ)

ਪਿੜ ਵਿਚ ਨਜ਼ਰ ਆਉਂਦਾ ਹੋਵੇ । ਉਹਨਾਂ ਦੇ ਬਹੁਤ ਸਾਰੇ ਪ੍ਰਸੰਸਕਾਂ ਨੂੰ ਉਹਨਾਂ ਨੂੰ ਫੂਲਾਂ ਦੇ ਹਾਰ ਭੇਂਟ ਕਰਕੇ ਸਨਮਾਨਤ ਕੀਤਾ ਅਤੇ ਪ੍ਰਸਿੱਧ ਨਾਵਲਕਾਰ ਸੁਰਿੰਦਰ ਸਿੰਘ ਨਰੂਲਾ ਨੇ ਜੋ ਇਸ ਸਮਾਗਮ ਦੇ ਪ੍ਰਧਾਨ ਸਨ ਨੇ ਕਿਹਾ ਕਿ ਬੰਨੋਆਣਾ ਜੀ ਨੇ ਪੱਤਰਕਾਰੀ ਸਾਹਿਤ ਤੇ ਸਭਿਆਚਾਰ ਦੀ ਜੋ ਸੇਵਾ ਕੀਤਾ, ਉਸ ਵਿਚ ਉਹਨਾ ਦੀ ਪਤਨੀ ਦਾ ਬਹੁਤ ਵੱਡਾ ਹਿੱਸਾ ਹੈ । ਪਤਨੀ ਦੇ ਸਹਿਯੋਗ ਤੋਂ ਬਿਨਾਂ ਉਹਨਾਂ ਲਈ ਇਹ ਸਾਰਾ ਕੁਝ ਕਰਨਾ ਸੰਭਵ ਨਹੀਂ ਸੀ ।

ਸ਼ਹਿਰ ਦੀਆਂ ਕੁਝ ਪ੍ਰਸਿੱਧ ਰਾਜਨੀਤਕ ਹਸਤੀਆਂ; ਪੱਤਰਕਾਰਾਂ, ਮਿੱਤਰਾਂ, ਲੇਖਕ ਸਭਾਵਾਂ ਦੇ ਮੈਂਬਰਾਂ ਤੇ ਪਰਿਵਾਰ ਦੇ ਪ੍ਰਮੁੱਖ ਹੇਠ ਲਿਖੇ ਸੱਜਣਾਂ ਨੇ ਸਮਾਗਮ ਦੀ ਰੌਣਕ ਨੂੰ ਵਧਾਇਆ ਤੇ ਬੰਨੋਆਣਾ ਜੀ ਦੇ ਗਲ ਵਿਚ ਫੁੱਲਾਂ ਦੇ ਹਾਰ ਪਾਏ । ਸ੍ਰੀ ਰਮੇਸ਼ ਚੰਦਰ ਆਫ਼ ਹਿੰਦ ਸਮਾਚਾਰ, ਸ੍ਰੀ ਵਿਜੇ ਕੁਮਾਰ ਚੋਪੜਾ ਸੈਕਟਰੀ ਹਿੰਦ ਸਮਾਚਾਰ, ਡਾ: ਰੌਸ਼ਨ ਲਾਲ ਆਹੂਜਾ, ਸ੍ਰੀ ਜੰਗ ਬਹਾਦਰ ਗੋਇਲ ਸਹਾਇਕ ਕਮਿਸ਼ਨਰ ਨਗਰ ਨਿਗਮ, ਸ: ਜੋਧ ਸਿੰਘ, ਸ: ਜਗਦੀਸ਼ ਸਿੰਘ ਪ੍ਰਧਾਨ ਜ਼ਿਲਾ ਅਕਾਲੀ ਜਥਾ (ਸੰ), ਜ: ਜੈਮਲ ਸਿੰਘ ਪ੍ਰਧਾਨ ਜ਼ਿਲਾ ਅਕਾਲੀ ਜਥਾ (ਤ), ਜ: ਬ੍ਰਹਮਇੰਦਰ ਸਿੰਘ ਪ੍ਰਧਾਨ ਜ਼ਿਲਾ ਅਕਾਲੀ ਜਥਾ (ਮਾਸਟਰ), ਜ: ਮੋਹਨ ਸਿੰਘ ਸੀਨੀਅਰ ਮੀਤ ਪ੍ਰਧਾਨ (ਮਾਸਟਰ), ਜ: ਗੁਰਬਚਨ ਸਿੰਘ ਖੇੜਾ, ਜਨਰਲ ਸਕੱਤਰ, ਦੁਆਬਾ ਸ੍ਰੀ ਗੁਰੂ ਸਿੰਘ ਸਭਾ, ਸ: ਜੀਵਨ ਸਿੰਘ ਪ੍ਰਧਾਨ ਦੁਆਬਾ ਸ੍ਰੀ ਗੁਰੂ ਸਿੰਘ ਸਭਾ, ਜ: ਅਮਰੀਕ ਸਿੰਘ ਮੈਂਬਰ ਹਾਈ ਕਮਾਂਡ (ਮਾਸਟਰ), ਜ: ਜੁਝਾਰ ਸਿੰਘ ਵਿਰਦੀ, ਸੰਗਠਨ ਸਕੱਤਰ ਅਕਾਲੀ ਦਲ ਮਾਸਟਰ, ਸ: ਗੁਰਚਰਨ ਸਿੰਘ ਨਰੂਲਾ ਮੀਤ ਪ੍ਰਧਾਨ ਜ਼ਿਲਾ ਅਕਾਲੀ ਜਥਾ (ਸੰਤ), ਜ. ਮਹਿੰਦਰ ਸਿੰਘ ਸਕੱਤਰ ਦੀਵਾਨ ਅਸਥਾਨ, ਸ: ਤੇਰਾ ਸਿੰਘ ਚੰਨ ਮੀਤ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ, ਪ੍ਰੋ: ਰਘਬੀਰ ਸਿੰਘ ਜਨਰਲ ਸਕੱਤਰ ਕੇਂਦਰੀ ਲੇਖਕ ਸਭਾ, ਸ: ਜਸਵੰਤ ਸਿੰਘ ਰਾਹੀ, ਅਵਤਾਰ ਜੌੜਾ, ਮੁਹਿੰਦਰ ਭੱਟੀ, ਮੁਖਤਾਰ ਗਿੱਲ, ਦਖਸ਼ਿੰਦਰ, ਕੁਲਦੀਪ ਬੇਦੀ, ਚਮਨ ਲਾਲ, ਲੱਕੀ, ਅਵਤਾਰ ਭਾਟੀਆ, ਹਰਨਾਮ ਸਿੰਘ ਨਰੂਲਾ, ਡਾ: ਬਲਬੀਰ ਸਿੰਘ ਵੀਰ, ਇੰਦਰ ਮੋਹਨ ਸਿੰਘ ਛਾਬੜਾ, ਅਸ਼ੋਕ ਵਸ਼ਿਸ਼ਠ, ਕੇਹਰ ਸਿੰਘ ਮੋਤੀ, ਦਰਸ਼ਨ ਸਿੰਘ ਰੇਰੂ, ਚਾਨਣ ਲਾਲ ਮਾਣਕ, ਅਮਰ ਮਸੀਤ ਪਲਕੋਟੀ, ਓ. ਪੀ. ਬੇਦੀ, ਨਰਾਇਣ ਸਿੰਘ ਮੈਨੇਜਰ ਟਰੇਡਰਜ਼ ਬੈਂਕ, ਜੇ ਨੰਦਨ ਮਹਿਤਾ, ਪ੍ਰੋ: ਦਲਜੀਤ ਸਿੱਧੂ, ਕੈਪਟਨ ਚੰਨਣ ਸਿੰਘ, ਭੋਜਿੰਦਰ ਸਿੰਘ ਭਾਟੀਆ, ਗੁਰਸ਼ਰਨ ਸਿੰਘ ਦੇਰੀਆ ਮੈਨੇਜਰ ਪੰਜਾਬ ਐਂਡ ਸਿੰਧ ਬੈਂਕ, ਪ੍ਰੋ: ਸੁਰੇਸ਼ ਸੇਠ, ਗੁਰਮੀਤ ਪਲਾਹੀ, ਨਿਰੰਜਨ ਸਿੰਘ ਮਾਨ, ਸਵਰਨ ਸਿੰਘ ਪਲਾਹੀ, ਰਵੇਲ ਸਿੰਘ ਘਈ, ਖਜ਼ਾਨ ਸਿੰਘ, ਦਰਸ਼ਪਾਲ ਸਿੰਘ, ਸੋਹਿੰਦਰ ਸਿੰਘ, ਕੁਲਦੀਪ ਸਿੰਘ ਜੋਲੀ, ਇੰਦਰਜੀਤ ਸਿੰਘ, ਅੰਮ੍ਰਿਤਪਾਲ ਸਿੰਘ, ਤਰਵਿੰਦਰ ਸਿੰਘ, ਰਜਿੰਦਰ ਸਿੰਘ ਰਾਜਨ, ਵਿਜੇ ਨਿਰਬਾਧ, ਮਦਨ ਦੀਦੀ, ਸੁਰਜਨ ਜ਼ੀਰਵੀ, ਕ੍ਰਿਸ਼ਨ ਲਾਲ ਭਾਰਦਵਾਜ, ਲਾਭ ਸਿੰਘ, ਤੀਰਥ ਸਿੰਘ, ਰਘਬੀਰ ਸਿੰਘ ਪ੍ਰਧਾਨ ਜੀ.ਜੀ.ਐਨ. ਕਾਲਜ ਲੁਧਿਆਣਾ, ਇੰਦਰਜੀਤ ਸਿੰਘ ਅਣਖੀ, ਕ੍ਰਿਸ਼ਨ ਲਾਲ ਦਲ, ਰਾਜਿੰਦਰ ਸਿੰਘ ਰਾਣਾ ਤੇ ਸੁਰਜੀਤ ਸਿੰਘ ਸੋਖੀ ਦੇ ਨਾਂ ਵਰਨਣਯੋਗ ਹਨ ।

ਲੋਕ ਲਿਖਾਰੀ ਸਭਾ ਜਲੰਧਰ ਵਲੋਂ ਊਧਮ ਸਿੰਘ ਮੌਜੀ, ਧਰਮਪਾਲ ਡੇਵਿਟ, ਦਾਗੀ ਅਲਾਵਲਪੁਰੀ, ਬਹਾਦਰ ਸਾਥੀ, ਡੀ.ਆਰ. ਧਵਨ, ਮਹਿੰਗਾ ਸਿੰਘ, ਅਵਤਾਰ ਸਿੰਘ ਆਜ਼ਾਦ, ਖੁਸ਼ੀ ਰਾਮ ਰਿਸ਼ੀ ਤੇ ਉਲਫਤ ਬਾਜਵਾ, ਲੋਕ ਲਹਿਰ ਵਲੋਂ ਸਤਨਾਮ ਮਾਣਕ, ਰਮੇਸ਼ ਕੌਸ਼ਲ ਤੇ ਨਵਾਂ ਜ਼ਮਾਨਾ ਦੇ ਲਖਵਿੰਦਰ ਜੌਹਲ, ਮਨਮੋਹਨ, ਪੁਸ਼ਪਿੰਦਰ, ਜਗਜੀਤ ਤੇ ਗੁਰਮੀਤ ਸ਼ਾਮਲ ਹੋਏ । ਸ੍ਰੀ ਅਜੀਤ ਕੁਮਾਰ, ਠਾਕੁਰ ਦਾਸ ਚਾਵਲਾ, ਜਸਵੰਤ ਸਿੰਘ ਵਿਰਦੀ, ਕਰਮਜੀਤ ਕੌਰ, ਗੁਰਬਖਸ਼ ਸਿੰਘ ਟੀਵਾਣਾ, ਰਾਮ ਮੂਰਤੀ ਚੱਢਾ, ਹਵਾਲਦਾਰ ਦਰਸ਼ਨ ਸਿੰਘ, ਪ੍ਰਿੰ: ਹਰਬੰਸ ਸਿੰਘ ਭਾਟੀਆ, ਮਾਨ ਸਿੰਘ ਜਰਨੈਲ, ਜੀਤ ਕੁਮਾਰੀ, ਰਾਜ ਕੁਮਾਰੀ, ਪ੍ਰੀਤਮ ਕੌਰ ਘਈ ਪ੍ਰਸਿੱਧ ਪੰਜਾਬੀ ਕਵੀ ਸੁਰਿੰਦਰ ਗਿੱਲ ਤੇ ਰੇਲਵੇ ਪੀ. ਐਂਡ ਟੀ. ਤੇ ਬੈਂਕ ਮੁਲਾਜ਼ਮਾਂ ਦੀਆਂ ਜਥੇਬੰਦੀਆਂ ਦੇ ਨੁਮਾਇੰਦੇ ਉਚੇਚੇ ਤੌਰ ਤੇ ਸ਼ਾਮਲ ਹੋਏ ।

ਜਨਤਾ ਹਸਪਤਾਲ ਦੇ ਡਾ: ਸਤਵੰਤ ਸਿੰਘ ਤੇ ਡਾ: ਸਿਮਰਨ ਕੌਰ ਦੁਆਰਾ ਬੜੀਆਂ ਰੀਝਾਂ ਨਾਲ ਤਿਆਰ ਕਰਵਾਇਆ ਮੋਮੈਂਟੋ ਪ੍ਰੋ: ਸੁਰਿੰਦਰ ਸਿੰਘ ਨਰੂਲਾ ਜੀ ਨੇ ਬੰਨੋਆਣਾ ਜੀ ਨੂੰ ਭੇਂਟ ਕੀਤਾ । ਗਿ: ਭਜਨ ਸਿੰਘ ਤੇ ਰਾਜਿੰਦਰ ਸਿੰਘ ਰਾਣਾ ਨੇ ਬਜਾਜ ਸੁਪਰ ਦੀਆਂ ਚਾਬੀਆਂ ਤੇ ਕਾਗਜ਼ ਬੰਨੋਆਣਾ ਜੀ ਨੂੰ ਭੇਂਟ ਕੀਤੇ । ਸ: ਜੋਧ ਸਿੰਘ ਜੀ ਨੇ ਸੋਵੀਨਰ ਦੀ ਪਹਿਲੀ ਕਾਪੀ ਸ੍ਰੀ ਰਮੇਸ਼ ਜੀ ਨੂੰ ਭੇਂਟ ਕੀਤੀ ਤੇ ਸ੍ਰੀ ਰਮੇਸ਼ ਜੀ ਨੇ ਸੋਵੀਨਰ ਰਲੀਜ਼ ਕੀਤਾ ।

ਸਟੇਜ ਸਕੱਤਰੀ ਦੇ ਫਰਜ਼ ਸ: ਜਗਦੀਸ਼ ਸਿੰਘ ਵਰਿਆਮ ਤੇ ਸ: ਜੰਗ ਬਹਾਦਰ ਸਿੰਘ ਘਈ ਨੇ ਸੁਚੱਜੇ ਢੰਗ ਨਾਲ ਨਿਭਾਏ ।

ਅੰਤ ਤੇ ਬੰਨੋਆਣਾ ਜੀ ਨੇ ੨੦੦ ਤੋਂ ਉਪਰ ਇਕੱਠੇ ਹੋਏ ਦੋਸਤਾਂ ਮਿੱਤਰਾਂ ਨਾਲ ਚਾਹ ਪੀਣ ਦਾ ਮਾਣ ਪ੍ਰਾਪਤ ਕੀਤਾ ।

—ਰਾਜਿੰਦਰ ਸਿੰਘ ਰਾਜਨ

ਸਿਲਸਲੇਵਾਰ

# ਬੀਤੇ ਦੀਆਂ ਪੈੜਾਂ

(ਲੜੀ ਜੋੜਨ ਲਈ ਅਕਤੂਬਰ ੧੯੮੨ ਅੰਕ ਵੇਖੋ)

—ਪ੍ਰੀਤਮ ਸਿੰਘ ਕਵੀ

**੩ ਮਾਰਚ ੧੯੭੮ ਸ਼ੁਕਰਵਾਰ ਨਾਮਧਾਰੀ ਫਾਰਮ ਯੂ.ਪੀ.**

ਮਹਾਰਾਜ ਜੀ ਨੇ ਫਾਰਮ ਤੋਂ ਵਾਪਸ ਆ ਸੰਗੀਤ-ਕਾਰ ਬੱਚਿਆਂ ਨੂੰ ਸ਼ਬਦ ਸਿਖਾਇਆ।

ਮੈਂ ਤਾਂ ਸ੍ਰੀ ਹਰਭਜਨ ਸਿੰਘ (ਸਿਤਾਰ-ਰਾਗੀ) ਨੂੰ ਨਾਲ ਲੈ ਕੇ ਜੰਗਲ ਦੀ ਸੈਰ ਨੂੰ ਨਿਕਲ ਗਿਆ, ੪.੩੦ ਵਜੇ ਹੀ ਵਾਪਸ ਪਰਤਿਆ। ਪਤਾ ਲਗਾ ਕਿ ਠਾਕਰ ਦਲੀਪ ਸਿੰਘ ਜੀ ਵੀ ਪਰਸੋਂ ਦੇ ਕਾਕੜੇ-ਲਾਕੜੇ ਦੇ ਕਾਬੂ ਆਏ ਹੋਏ ਹਨ। ਕੁਛ ਬੁਖਾਰ ਹੈ। ਪੰਜ ਵਜੇ ਤਾਂ ਮਹਾਰਾਜ ਜੀ ਸਾਡੇ ਡੇਰੇ ਆਏ ਪਿੰਕੀ ਦੀ ਖ਼ਬਰ ਲੈਣ ਲਈ। ਪਿੰਕੀ ਜਿੰਨਾ ਕੁ ਚੰਚਲ ਅਤੇ ਸ਼ੋਖ ਹੈ। ਕਾਕੜੇ-ਲਾਕੜੇ ਨੇ ਉਨਾ ਹੀ ਨਿਢਾਲ ਕਰ ਛਡਿਆ ਹੈ। ਉਸ ਨੂੰ ਕੱਲ ਵੀ ਦੋ ਵਾਰ "ਪੈਕ" ਕੀਤਾ ਗਿਆ ਸੀ (ਸਰੀਰ ਦੁਆਲੇ ਗਿੱਲੀ ਚੱਦਰ ਵਲੇਟ ਕੇ ਉਪਰੋਂ ਗਰਮ ਕੰਬਲਾਂ ਨਾਲ ਵਲੇਟਣਾ) ਅਤੇ ਅੱਜ ਵੀ। ਖਾਣ ਨੂੰ ਕੁਛ ਫਲ ਤੇ ਦੁਧ। ਪਰ ਉਸਦਾ ਜੀ ਤਾਂ ਕੁਛ ਵੀ ਅੰਦਰ ਪਾਣ ਨੂੰ ਤਿਆਰ ਨਹੀਂ ਸੀ। ਮਹਾਰਾਜ ਜੀ ਨੇ ਆਖਿਆ; ਤੁਹਾਨੂੰ ਲੈਣ ਆਇਆ ਹਾਂ। ਚਲੋ ਜੰਗਲ ਨੂੰ ਚੱਲੀਏ ਅਤੇ ਮਾਤਾ ਜੀ, ਛੋਟੇ ਠਾਕਰ, ਸ੍ਰ. ਗੁਰਨੇਕ ਸਿੰਘ, ਸੰਤ ਦਿਆਲ ਸਿੰਘ ਮੁੱਠੜਾ ਅਸੀਂ ਫਿਰ ਮਹਾ ਵਣ ਵਿਚ ਘੁੰਮਣ ਫਿਰਨ ਲਈ ਚਲ ਨਿਕਲੇ।

ਨਾਮ ਸਿਮਰਨ, ਕੀਰਤਨ ਨਿਤਵਾਂਗ ਹੋਇਆ।

## ਦਰਸ਼ਨ ਕੱਲ੍ਹ ਨੂੰ

ਸ਼ਾਮੀਂ ਸ਼ਾਹਜਹਾਨਪੁਰ ਤੋਂ ਸ੍ਰੀ ਨਾਰਾਇਣ ਦਾਸ ਨੇ ਆਕੇ ਦਸਿਆ : ਸਤਿਗੁਰੂ ਜੀ ਕੱਲ੍ਹ ਇਕ ਵਜੇ ਫਾਰਮ ਤੇ ਪੁਜ ਸਕਣਗੇ। ਸੰਤ ਰਘੁਬੀਰ ਸਿੰਘ ਵਾਲੀ ਗੱਡੀ ਠੀਕ ਹੋ ਗਈ ਏ। ਓਹੋ ਸਤਿਗੁਰਾਂ ਨੂੰ ਲੈ ਕੇ ਆਵੇਗਾ।



ਸਤਿਗੁਰੂ ਜਗਜੀਤ ਸਿੰਘ ਜੀ,

ਸਤਿਗੁਰੂ ਜੀ ਦੀ ਰਿਹਾਇਸ਼ ਦੇ ਪਿਛਵਾੜੇ ਪੱਕੀ ਤੇ ਢੰਗ ਸਿਰ ਦੀ ਸ਼ੋਚਾਲਿਆ ਤਿਆਰ ਕਰ ਦਿਤੀ ਗਈ। ਕੱਲ ਤੇ ਅੱਜ ਸੰਤ ਨਿਰੰਜਨ ਸਿੰਘ, ਸੰਤ ਬਲਵੰਤ ਸਿੰਘ ਅਤੇ ਸ੍ਰੀ ਮੰਗਲ ਸਿੰਘ ਜਲੰਧਰ ਏਸੇ ਆਹਰੇ ਲਗੇ ਰਹੇ।

ਅੱਜ ਦੁਪਹਿਰੇ ਸੰਤ ਸੁਖਚੈਨ ਸਿੰਘ ਦਾ ਵੱਡਾ ਭਾਈ ਸੁਰਜੀਤ ਸਿੰਘ ਵੀ ਅਮਤਸਰ ਕਲਾਂ ਤੋਂ ਅਪਣੇ ਸਾਜ਼ੋ ਸਾਮਾਨ

ਨਾਲ ਏਥੇ ਵੱਸਣ ਲਈ ਆ ਗਿਆ ਹੈ।

**੪ ਮਾਰਚ ੧੯੭੮, ਸ਼ਨੀਵਾਰ**

**ਨਾਮਧਾਰੀ ਫਾਰਮਜ਼ (ਗੋਲਾ-ਯੂ. ਪੀ.)**

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਮਹਾਰਾਜ ਬੀਰ ਸਿੰਘ ਜੀ ਸਾਡੇ ਚੁਬਾਰੇ ਤੇ ਪਿੰਕੀ ਦੀ ਖ਼ਬਰ ਸੁਰਤ ਨੂੰ ਆਏ ਤੇ ਮੈਨੂੰ ਸ੍ਰ. ਅਵਤਾਰ ਸਿੰਘ ਦੇ "ਹਿੰਦੁਸਤਾਨ ਫਾਰਮ" ਤੇ ਨਾਲ ਲੈ ਜਾਣ ਲਈ ਲੈ ਗਏ। ਸਵਾ ਕੁ ਸੱਤ ਵਜੇ ਮਾਟਾਡੋਰ ਹਿੰਦੁਸਤਾਨ ਫਾਰਮ ਤੇ ਜਾਕੇ ਰੁਕੀ ਤਾਂ ਗੁਰੂ ਪਰਵਾਰ ਤੇ ਸੇਵਕ ਗਣ ਸਾਰੇ ਹੀ ਖ਼ਬਰ ਸੁਰਤ ਲੈਣ ਲਈ ਆਏ । ਇਹ ਫ਼ਾਰਮ ਨਾਮਧਾਰੀ ਫਾਰਮ ਤੋਂ ੬-੭ ਕਿਲੋਮੀਟਰ ਦੇ ਫਾਸਲੇ ਤੇ ਹੈ। ਏਥੇ ਦੋ ਘਰਾਂ ਨੇ ਜ਼ਮੀਨ ਲਈ ਹੋਈ ਹੈ। ਇਕ ਤਾਂ ਸ੍ਰ. ਅਵਤਾਰ ਸਿੰਘ ਝੱਬਰ ਹੁਰਾਂ ਦੂਜੇ ਮਹੰਤਾਂ ਦੇ ਟੱਬਰ ਚੋਂ ਸੰਤ ਜੇਠਾ ਸਿੰਘ ਪਰਵਾਰ ਨੇ। ੯੦-੯੦ ਏਕੜ ਦੇ ਇਹ ਦੋਵੇਂ ਘਰ ਮਾਲਕ ਹਨ। ਵਿਚ ਇਕ ਤਕੜੀ ਕੋਠੀ ਅਤੇ ਨੌਕਰਾਂ ਚਾਕਰਾਂ ਲਈ ਕੁਆਰਟਰ ਵਖਰੇ। ੧੧੦ ਏਕੜ ਜ਼ਮੀਨ ਕੋਠੀ, ਦੋ ਟਰੈਕਟਰ ਤੇ ਕੁਛ ਹੋਰ ਸੰਦ ਆਦਿ ਖਰੀਦੇ ਗਏ। ਇਸ ਜਗਹ ਦੇ ਪਹਿਲੇ ਮਾਲਕ ਸ੍ਰ. ਗੁਰਦਿਆਲ ਸਿੰਘ ਢਿਲੋਂ ਸਾਬਕਾ ਸਪੀਕਰ ਲੋਕ ਸਭਾ ਦੇ ਰਿਸ਼ਤੇਦਾਰ ਸ੍ਰ, ਜਸਬੀਰ ਸਿੰਘ ਸਨ।

**ਸ: ਅਵਤਾਰ ਸਿੰਘ ਝੱਬਰ**

ਸਰਦਾਰ ਅਵਤਾਰ ਸਿੰਘ ਝੱਬਰ ਕਰੀਵਾਲਾ ਬਾਬਤ ਵੀ ਦੋ ਗੱਲਾਂ ਕਰ ਲਈਏ।

ਸ੍ਰ. ਅਵਤਾਰ ਸਿੰਘ ਕਰੀਵਾਲਾ ਉਹ ਸੱਜਣ ਹੈ ਜਿਸ ਨੇ ਸਰਸਾ ਜ਼ਿਲੇ ਵਿਚ ਨਾਮਧਾਰੀ ਕਾਲੋਨੀ ਵਸਾਣ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਦਾ ਸਤਿਕਾਰ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ, ਜਦੋਂ ਉਹ ਗੁਰੂ ਪਦਵੀ ਤੇ ਵਿਰਾਜਮਾਨ ਨਹੀਂ ਸਨ, ਦਿਨ ਤੇ ਰਾਤ ਇਕ ਕਰਕੇ ਜੀਵਨ ਨਗਰ ਇਲਾਕਾਂ ਵਸਾਇਆ। ਇਸ ਇਲਾਕੇ ਦੇ ਨਾਮਧਾਰੀ ਤਾਂ ਸਾਰੇ ਹੀ ਸ੍ਰ. ਅਵਤਾਰ ਸਿੰਘ ਤੋਂ ਜਾਣੂੰ ਹਨ। ਸ੍ਰ. ਤੇਜਾ ਸਿੰਘ ਬਾਜਵਾ ਸਰਸਾ ਤੋਂ ਪਿਛੋਂ ਸਤਿਗੁਰੂ ਜੀ ਦਾ ਮੁਖਤਾਰਿ ਆਮ ਏਸੇ ਵਿਅਕਤੀ ਨੂੰ ਨਿਯੁਕਤ ਕੀਤਾ ਗਿਆ। ਬਹੁਤ ਸਤਿਕਾਰ ਅਤੇ ਰਸੂਖ ਵਾਲਾ ਆਦਮੀ ਹੈ। ਇਸ ਦੇ ਕਾਰਨ ਸਤਿਗੁਰੂ ਜੀ ਜ਼ਮੀਨੀ ਮਾਮਲਿਆਂ ਵਲੋਂ ਨਿਸਚਿੰਤ ਹਨ। ਸੂਝ ਸਮਝ ਤੇ ਸਮਾਜ ਪ੍ਰਤੀ ਸਹੀ ਭਾਵਨਾ ਹੋਣ ਕਰਕੇ ਸਤਿਗੁਰੂ ਜੀ ਦੇ ਸਲਾਹ-ਕਾਰਾਂ ਵਿਚੋਂ ਹੈ। ਧੀਰਜ ਅਤੇ ਰੱਬ ਦਾ ਭੈ ਅਵਤਾਰ ਸਿੰਘ ਦੇ ਵਿਸ਼ੇਸ਼ ਗੁਣ ਹਨ।

ਅਵਤਾਰ ਸਿੰਘ ਦੀ ਕਿਸੇ ਸਮਾਜਕ ਗ਼ਲਤੀ ਕਾਰਣ ਇਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਤਣਾਉ ਭਰੀ ਹਾਲਤ ਹੋ ਗਈ ਤਾਂ ਜੀਵਨ ਨਗਰ ਬਗ਼ੀਚੇ ਵਿਚ ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਮੇਰੇ ਪਾਸ ਕੁਛ ਲੋਕਾਂ ਨੇ ਸ਼ਕਾਇਤ ਕੀਤੀ ਹੈ ਕਿ ਉਸਨੇ ਮਿਲਣੀ-ਮੁਕਲਾਵੇ ਦੀ ਰਸਮ ਕੀਤੀ ਹੈ। ਮੈਨੂੰ ਇਹ ਗੱਲ ਚੰਗੀ ਨਹੀਂ ਲੱਗੀ। ਜੇ ਮੁਖੀ ਹੀ ਗਲਤੀ ਕਰੇ ਤੇ ਉਹਦੇ ਤੇ ਨੋਟਿਸ ਨ ਲਿਆ ਜਾਵੇ ਤ ਬਾਕੀ ਸਮਾਜ ਲਈ ਅੰਕੁਸ਼ ਲਗਾਣਾ ਜਚਦਾ ਨਹੀਂ। ਉਹ ਵੀ ਮੇਰੇ ਤੇ ਔਖਾ ਹੈ ਪਰ ਮੈਂ ਹੁਣ ਦੀ ਗੱਲ ਚੇਤੇ ਨਹੀਂ ਰਖਣੀ। ਮੈਂ ਤਾਂ ਉਹ ਸਮਾ ਯਾਦ ਰਖਣਾ ਹੈ ਜਦੋਂ ਅਵਤਾਰ ਸਿੰਘ ਨੇ ਮੇਰੇ ਨਾਲ ਰਲਕੇ ਦਿਨ ਰਾਤ ਇਕ ਕਰਕੇ ਸਾਧ ਸੰਗਤ ਨੂੰ ਜੀਵਨ ਨਗਰ ਇਲਾਕੇ ਵਿਚ ਬੈਠਾਇਆ ਅਤੇ ਅਤੇ ਵਸਾਇਆ ਸੀ।

ਬਾਅਦ ਵਿਚ ਛੇਤੀ ਹੀ ਸਤਿਗੁਰੂ ਜੀ ਅਤੇ ਅਵਤਾਰ ਸਿੰਘ ਫੇਰ ਪਹਿਲਾਂ ਵਾਲੀ ਇਕਸੁਰਤਾ ਵਿਚ ਆ ਗਏ। ਅਵਤਾਰ ਸਿੰਘ ਨਾਲ ਸਤਿਗੁਰੂ ਜੀ ਅਤੇ ਮਹਾਰਾਜ ਜੀ ਦਾ ਪਰਵਾਰਕ ਸਨੇਹ ਹੈ। ਜੀਵਨ ਨਗਰ ਦੀਆਂ ਜ਼ਮੀਨੀ ਉਲਝਣਾਂ ਵਿਚ ਜਾਂ ਸਮਾਜਿਕ ਔਕੜਾਂ ਵਿਚ ਅਵਤਾਰ ਸਿੰਘ ਦੀ ਰਾਇ ਅਤੇ ਜ਼ਿਮੇਵਾਰੀਆਂ ਵਜ਼ਨੀ ਹਨ।

ਸ੍ਰ. ਅਵਤਾਰ ਸਿੰਘ ਕਲ੍ਹ ਦਾ ਡਾਕਟਰ ਪਾਸੋਂ, ਗੋਲੇ ਤੋਂ ਛੁੱਟੀ ਲੈ ਆਇਆ ਸੀ, ਇਸ ਲਈ ਅਸੀਂ ਅੱਜ ਉਸਨੂੰ ਮਿਲਣ ਆਏ ਸਾਂ। ਅਵਤਾਰ ਸਿੰਘ ਦਾ ਸੁਖਦੇਵ ਫਾਰਮ ਤੇ ਸੀ ਦੂਜੇ ਲੜਕੇ ਸੰਤ ਜੇਠਾ ਸਿੰਘ ਦੇ ਸਨ। ਉਹਨਾਂ ਗੁਰੂ-ਪਰਵਾਰ ਦਾ ਆਦਰ ਸਤਕਾਰ ਕੀਤਾ। ਬੈਠੇ ਤਾਂ ਅਵਤਾਰ ਸਿੰਘ ਸਰਦਾਰ ਦੀ ਸਿਹਤ ਤੋਂ ਇਲਾਵਾ, ਜ਼ਮੀਨ ਅਤੇ ਕੇਸਾਂ ਬਾਰੇ ਗੱਲਬਾਤ ਹੋਈ।

ਏਥੋਂ ਸ੍ਰ. ਅਵਤਾਰ ਸਿੰਘ ਨੂੰ ਨਾਲ ਲੈ ਅਸੀਂ ਸਾਰੇ ਹੀ ਜੁੜੇ ਬਣੇ, ਏਥੋਂ ਡੇਢ ਕਿਲੋਮੀਟਰ ਦੂਰ ਸ੍ਰ. ਸੁਰਜੀਤ ਸਿੰਘ ਪਧਾਣੀਆਂ ਦੇ ਫਾਰਮ ਤੇ ਗਏ। ਇਹ ਫਾਰਮ ਵੀ, ਅਵਤਾਰ ਸਿੰਘ ਦੀ ਮਰਜ਼ੀ ਹੈ, ਕਿ ਸਤਿਗੁਰੂ ਜੀ ਖਰੀਦ ਲੈਣ । ਵਿਚ ਸ਼ਾਨਦਾਰ ਕੋਠੀ ਅਤੇ ਡਾਕਖਾਨਾ। ਅਵਤਾਰ ਸਿੰਘ ਦੀ ਮਰਜ਼ੀ ਹੈ ਕਿ ਇਹ ਸਭ ਕੁਛ ਜੇ ਆਸਾਨ ਤਰੀਕੇ ਅਤੇ ਮੁਨਾਸਬ ਰਕਮ ਨਾਲ ਮਿਲ ਜਾਵੇ ਤਾ ਅੱਛੀ ਹੀ ਹੈ।

ਜਦੋਂ ਅਸੀਂ ਸ੍ਰ ਸੁਰਜੀਤ ਸਿੰਘ ਦੀ ਕੋਠੀ ਗਏ ਤਾਂ ਉਹ ਨਹਾ ਰਿਹਾ ਸੀ, ਅਤੇ ੧੦.੩੦ ਹੀ ਵਜੇ ਸਨ। ਤਦ

ਤਕ ਇਸ ਬਾਰੇ ਸ੍ਰ. ਅਵਤਾਰ ਸਿੰਘ ਨੇ ਮਹਾਰਾਜ ਜੀ ਨੂੰ ਜਾਣਕਾਰੀ ਦਿਤੀ । ਇਸ ਦਾ ਸ੍ਰ. ਸ਼ਾਮ ਸਿੰਘ ਅਟਾਰੀ ਵਾਲੇ ਦੇ ਖਾਨਦਾਨ ਨਾਲ ਕੋਈ ਤਅਲਕ ਹੈ। ਅਣਵਿਆਹਿਆ ਹੈ..... । ਚੰਡੀਗੜ੍ਹ ਕੋਠੀ ਸੂ । ਇਲਾਕੇ ਵਿਚ ਬੜਾ ਰਸੂਖ ਹੈ । ਏਥੋਂ ਦੇ ਪੰਜਾਬੀਆ ਦੀ ਸਭਾ ਦਾ ਪ੍ਰਧਾਨ ਹੈ । ਮਾੜਿਆਂ ਦੀ ਮਦਦ ਕਰਦਾ ਹੈ । ਪੰਜਾਬੀਆਂ ਦੇ ਕੰਮ ਸੰਵਾਰਦਾ ਹੈ ।

ਉਹ ਨਹਾ ਧੋ ਕੇ ਆਇਆ ਤਾਂ ਉਸ ਖਲੂਸ ਦਿਲੀ ਨਾਲ ਗੱਲਾਂ ਕੀਤੀਆਂ । ਵਿਜ਼ਾ ਸੀ ਇਲਾਕੇ ਵਿਚ ਪੰਜਾਬੀਆਂ ਦਾ ਉਦਮ । ਸੜਕਾਂ ਦੀ ਉਸਾਰੀ ਵਾਸਤੇ ਉਸਦੀ ਭੱਜ ਨੱਠ । ਫਿਰ ਇਸ ਇਲਾਕੇ ਦੀ ਪ੍ਰਗਤੀ । ਉਸਨੇ ਦੱਸਿਆ : ਆਮ ਕਰਕੇ ਇਸ ਸਾਰੀ ਮੱਲ ਗੁਜ਼ਾਰ ਵਿਚ ਪੰਜਾਬੀ ਹੀ ਪੰਜਾਬੀ ਹਨ । ਹੋਰ ਲੋਕ ਤਾਂ ਵਿਚਾਰੇ ਡੇਢ ਦੋ ਏਕੜ ਦੇ ਹੀ ਮਾਲਕ ਹਨ ।

੧੧ ਵਜੇ ਤਕ ਅਸੀਂ ਵਾਪਸ ਨਾਮਧਾਰੀ ਫਾਰਮ ਉਤੇ ਆ ਗਏ । ਪ੍ਰਸ਼ਾਦ ਪਾਣੀ ਛੱਕ ਹੋਰ ਕੰਮ ਕਮਾਮ ਕਰ ਮੈਂ ਤਾਂ ਸਰਦਾਰ ਗੁਰਨੇਕ ਸਿੰਘ, ਹਰਭਜਨ ਸਿੰਘ (ਸਿਤਾਰ), ਸੁਰਜੀਤ ਸਿੰਘ (ਸਾਰੰਗੀ) ਅਤੇ ਮਨਜੀਤ ਸਿੰਘ ਦਖਣੀ ਜੰਗਲ ਨੂੰ ਤੁਰ ਪਏ । ਪੁੱਛ ਗਏ ਸਾਂ ਕਿ ਸਤਿਗੁਰੂ ਜੀ ਕਰੀਬ ਚਾਰ ਵਜੇ ਪਹੁੰਚ ਜਾਣਗੇ । ਪਰ ਵਣ ਵਿਚ ਜਾਂ ਕੁਛ ਮਿੰਟ ਹੀ ਬੈਠੇ ਸਾਂ ਕਿ ਮਨ ਉਦਾਰ ਹੋ ਗਿਆ । ਫਾਰਮ ਵਲ ਵਾਪਸ ਜਾਣ ਨੂੰ ਜੀ ਕਰੇ ।

ਜਿਉਂ ਹੀ ਅਸੀਂ ਫਾਰਮ ਕੁਆਰਟਰਾਂ ਤੋਂ ੩ ਕੁ ਖੇਤਾਂ ਦੇ ਫਾਸਲੇ ਤੇ ਆਏ, ਅਸਾਂ ਵੇਖਿਆ ਸਿਹਨ ਵਿਚ ਦੋ ਕਾਰਾਂ ਸਫੇਦ ਰੰਗੀਆਂ ਖਲੋਤੀਆਂ ਹੋਈਆਂ ਸਨ ਅਤੇ ਜੇ ਆਪਣੇ ਚੁਬਾਰੇ ਵਲ ਧਿਆਨ ਮਾਰਿਆ ਤਾਂ ਵੇਖਿਆ ਸਤਿਗੁਰੂ ਜੀ ਓਧਰੇ ਜਾ ਰਹੇ ਸਨ । ਫਾਰਮ ਤੇ ਆਉਂਦਿਆਂ ਹੀ, ਗੱਡੀਓਂ ਉਤਰੇ, ਸਾਡੇ ਡੇਰੇ ਵਲ ਦੀਨ ਦਿਆਲ ਉਠ ਤੁਰੇ । ਅਸੀਂ ਕਾਹਲੀ ਕਾਹਲੀ ਪੌੜੀਆਂ ਚੜ੍ਹੇ । ਸਤਿਗੁਰੂ ਜੀ ਸੁਖਵਿੰਦਰ ਸਿੰਘ ਪਿੰਕੀ ਦੀ ਸੁਖ ਸਾਂਦ ਜਾਣ ਰਹੇ ਸਨ । ਆਪ ਜੀ ਨਾਲ ੧੦-੧੫ ਸਰੀਰ, ਪਿਛੇ ਪਿਛੇ, ਆਏ ।

ਸ੍ਰੀ ਸਤਿਗੁਰੂ ਜੀ ਵਾਸਤੇ ਜੋ ਗਡੀ (ਪੀਜੋ) ਸ੍ਰ. ਸੁਰਜੀਤ ਸਿੰਘ ਅਮ੍ਰਿਤਸਰੀ ਇੰਗਲੈਂਡ ਤੋਂ ਲਿਆਏ ਸਨ, ਉਹ ਹੁਣ ਬੰਬਈਓਂ ਦਿੱਲੀ ਲੈ ਗਏ । ਭੈਣੀ ਸਾਹਿਬ ਪਹੁੰਚ ਕੇ ਆਂਦੀ ਦੀ ਸੂਚਨਾ ਦਿਤੀ ਤਾਂ ਸਤਿਗੁਰੂ ਜੀ ਆਗਿਆ ਕੀਤੀ : ਚਲੋ ਗੌਲੇ ਨੂੰ । ਸ੍ਰ. ਸੁਰਜੀਤ ਸਿੰਘ ਨਾਲ ਉਸਦਾ ਛੋਟਾ ਭਰਾ ਅਵਤਾਰ ਸਿੰਘ ਵੀ ਸੀ । ਜੋ ੨੭ ਫਰਵਰੀ ਦਾ ਵਲਾਇਤੋਂ ਆਇਆ ਹੋਇਆ ਸਤਿਗੁਰਾਂ ਅਜੇ ਤਕ ਘਰ ਨਹੀਂ ਜਾਣ ਦਿਤਾ । ੮-੯ ਮਹੀਨੇ ਸ੍ਰੀ ਇਮਰਤ ਹਸੈਨ ਸਿਤਾਰ ਵਾਦਕ ਨਾਲ ਵਿਦੇਸ਼ ਟੂਰ ਵਿਚ ਤਬਲਾ ਵਜਾਕੇ ਆਇਆ ਹੈ । ਇਹ ਦੋਵੇਂ ਨਵੀਂ ਗੱਡੀ ਵਿਚ, ਜਿਸਨੂੰ ਸ੍ਰ. ਸੁਰਜੀਤ ਸਿੰਘ ਨੇ ਡਰਾਇਵ ਕੀਤਾ, ਸ੍ਰੀ ਸਤਿਗੁਰੂ ਜੀ ਠਾਕਰ ਸਮਸ਼ੇਰ ਸਿੰਘ ਜੀ, ਅਤੇ ਸੰਤ ਮਹਿਦਰ ਸਿੰਘ ਪੂਰਵਾ ਨੂੰ ਨਾਲ ਲੈ ਕੇ ਆਏ ਦੂਜੀ ਗੱਡੀ ਟਿਓਟਾ, ਜਿਸਨੂੰ ਸ੍ਰ. ਰਘਵੀਰ ਸਿੰਘ ਚਲਾ ਕੇ ਲਿਆਏ, ਇਸ ਵਿਚ ਸ੍ਰ, ਅਮਰ ਸਿੰਘ ਜਮਨਾ ਨਗਰ, ਸ੍ਰ. ਅਜੀਤ ਸਿੰਘ ਰਾਇਸਰ, ਸ੍ਰ. ਮੁਖਤਾਰ ਸਿੰਘ ਤੇ ਤਿੰਨ ਕੁ ਹੋਰ ਜਾਣੇ ਆਏ । ਇਹ ਸਾਰੇ ਹੁਣ ਵੀ ਸਤਿਗੁਰੂ ਜੀ ਨਾਲ ਸਨ ।

ਸਤਿਗੁਰੂ ਜੀ ਦੇ ਦਰਸ਼ਨ ਕਰਕੇ ਬਚਨ ਬਿਲਾਸ ਸੁਣ ਕੇ ਸਾਨੂੰ ਛੱਡੀ ਹੋਈ ਵਣ ਯਾਤਰਾ ਦਾ ਸੁਆਦ ਆ ਗਿਆ ।



ਬੀਬੀ ਕਰਤਾਰ ਕੌਰ (ਸੰਤ ਨਗਰ)
ਸੁਪਤਨੀ ਸੰਤ ਲਾਭ ਸਿੰਘ ਲੱਧੇ ਤਰਗੀਏ,
ਨਾਮਬਾਣੀ ਦੀ ਪਰੇਮਣ

ਪੌੜੀਆਂ ਉਤਰ ਕੇ ਜਾਣ ਲਗੇ ਤਾਂ ਸ੍ਰ. ਸੁਖਚੈਨ ਸਿੰਘ ਨੇ ਰਹੁ ਪੀਣ ਲਈ ਬੇਨਤੀ ਕੀਤੀ । ਸਤਿਗੁਰੂ ਜੀ ਬਾਹਰਲੇ ਬੂਹੇ ਤੋਂ ਹੋ ਕੇ ਪਰਤ ਆਏ । ਸੰਤ ਦਿਆਲ ਸਿੰਘ ਛਾਨਣੀ ਵਿਚ ਛਾਣ ਕੇ ਰਹੁ ਤਿਆਰ ਕਰ ਰਿਹਾ ਸੀ ਅਤੇ ਪਿਆਉਣ ਲਈ ਇਕ ਹੋਰ ਸਰੀਰ ਬਾਟੇ ਵਿਚ ਪਾ ਲਿਆਇਆ । ਐਨ

ਏਸੇ ਮੌਕੇ ਸੰਤ ਨਗਰ ਦੀ ਇਕ ਬੀਬੀ ਕਰਤਾਰ ਕੌਰ ਲੱਧੇ ਤਰਗਟੀ ਗਲਾਸ ਵਿਚ ਰਹੁ ਲੈ ਕੇ ਹਾਜ਼ਰ ਹੋਈ। ਸਤਿਗੁਰੂ ਜੀ ਨੇ ਬੀਬੀ ਹੱਥੋਂ ਲੈ ਕੇ ਰਹੁ ਛਕ ਲਈ। ਕਹਿਣ ਲਗੇ : ਰਹੁ ਗਿਲਾਸ ਵਿਚ ਪੀਣੀ ਸੀ। ਬੀਬੀ ਏਥੇ ਆਪਣੇ ਪੇਕੇ ਆਈ ਹੋਈ ਹੈ। (ਚੇਤੇ ਰਹੇ ਕਿ ਬੀਬੀ ਵਡੀ ਸੋਧ ਦੀ ਧਾਰਨੀ ਹੈ।)।

ਸਤਿਗੁਰੂ ਜੀ ਸਿਖਾਂ ਸੇਵਕਾਂ ਵਿਚ ਘਿਰੇ ਫਾਰਮ ਤੇ ਪਹੁੰਚੇ। ਆਉਂਦਿਆਂ ਸਾਰ ਕਿਹਾ : ਮੇਰੀ ਬਚੜੀ ਕਿਥੇ ਹੈ ? ਇਹ ਸ਼ਬਦ ਠਾਕਰ ਉਦੈ ਸਿੰਘ (ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਲੜਕੇ) ਵਾਸਤੇ ਸਨ। ਉਹ ਆਪਣੇ ਕਮਰੇ ਵਿਚ ਅਜੇ ਜਾਗੇ ਤੇ ਦਸਤਾਰ ਸਜਾ ਰਹੇ ਸਨ ਕਿ ਸਤਿਗੁਰੂ ਜੀ ਉਥੇ ਹੀ ਪਹੁੰਚ ਗਏ। ਉਨ੍ਹਾਂ ਨੂੰ ਕੁਝ ਸਮਝਾਇਆ। ਅਤੇ ਉਹ ਠਾਕਰ ਸ਼ਮਸ਼ੇਰ ਸਿੰਘ ਜੀ ਪਾਸ ਚਲੇ ਗਏ।

ਪ੍ਰਬੰਧ ਬਾਰੇ ਜਾਣਕਾਰੀ ਲੈਂਦਿਆਂ-ਦਿੰਦਿਆਂ, ਸਿਖਾਂ ਸੇਵਕਾਂ ਦੀ ਖ਼ਬਰ ਸਾਰ ਪੁਛਦਿਆਂ ੩ ਵਜ ਗਏ। ਸਤਿਗੁਰੂ ਜੀ ਨੇ ਚੋਣਵੇਂ ਵਿਅਕਤੀ ਨਾਲ ਲੈ, ਸ੍ਰ. ਅਵਤਾਰ ਸਿੰਘ ਝੱਬਰ ਦੇ ਹਿੰਦੁਸਤਾਨ ਫਾਰਮ ਨੂੰ ਮਾਟਾਡੋਰ ਤੇ ਚਲ ਪਏ।

ਸਤਿਗੁਰੂ ਜੀ ੫ ਵਜੇ ਸ਼ਾਮ ਤਕ ਅਵਤਾਰ ਸਿੰਘ ਨੂੰ ਵੀ ਨਾਲ ਲੈ ਆਏ। ਅਵਤਾਰ ਸਿੰਘ ਨੂੰ ਸ. ਸੁਖਚੈਨ ਸਿੰਘ ਨੇ ਘਰ ਛਡ ਸਤਿਗੁਰੂ ਜੀ ਨਵੇਂ ਆਏ ਸਿੰਘਾਂ ਹਾਰਟੀਕਲਚਰ ਇਨਸਪੈਕਟਰ ਗੁਰਨੇਕ ਸਿੰਘ, ਮੈਂਬਰ ਸੰਤ ਹਰਬੰਸ ਸਿੰਘ, ਸੰਤ ਦਿਆਲ ਸਿੰਘ ਮੁਠਡਾ ਨੂੰ ਨਾਲ ਲੈ ਨਵਾਂ ਬੀਜਿਆ ਕਮਾਦ ਵੇਖਣ ਨੂੰ ਤੁਰ ਪਏ। ਗੱਮਬੂਟ ਤੇ ਸਫੈਦ ਬਸਤਰ ਪਹਿਨੀਂ ਨਿਕੇ ਨਿਕੇ ਬਚਨ ਕਰਦਿਆਂ ਸਤਿਗੁਰੂ ਜੀ ੫.੪੫ ਹੀ ਵਾਪਸ ਹੋਏ ਜਦੋਂ ਕਿ ਲੰਮੇ ਤੰਬੂ ਵਿਚ ਨਾਮ ਸਿਮਰਨ ਜਾਰੀ ਹੋ ਗਿਆ।

ਅੱਜ ਬਦਲਵਾਈ ਸੀ ਤੇ ਸ਼ਾਮੀ ਠੰਢੀਆਂ ਤੇ ਤੇਜ਼ ਹਵਾਵਾਂ ਵਗਣ ਲਗ ਪਈਆਂ। ਲੋਕਾਂ ਨੇ ਸਵੈਟਰਾਂ ਪਹਿਨ ਲਈਆਂ ਜਾਂ ਚੱਦਰਾਂ ਓਢ ਰਖੀਆਂ ਹਨ ਪਰ ਸਤਿਗੁਰੂ ਜੀ ਖਦਰ ਦੇ ਪਜਾਮੇ ਕੁਰਤੇ ਨਾਲ ਹੀ ਘੁੰਮਦੇ ਰਹੇ। ਸੱਚੇ ਪਾਤਸ਼ਾਹ ਜੀ ਨੇ ਮਹਾਰਾਜ ਜੀ ਨੂੰ ਪੁਛਿਆ : ਕਵੀ ਜੀ ਨੂੰ ਹਿੰਦੁਸਤਾਨ ਫਾਰਮ ਦਿਖਾਇਆ ? ਹੋਰ ਸੈਰ ਸਪਾਟਾ ? ਮੈਂ ਅਰਜ਼ ਕੀਤੀ : ਮਹਾਰਾਜ ਦੋ ਵੇਲੇ ਹੀ ਧਿਆਨ ਰਖਦੇ ਰਹੇ ਹਨ।

ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਤਰਬਵਾਦਨ ਨਾਲ ਰੰਗ ਬੰਨੀ ਰਖਿਆ। ਪੌਣੀਆਂ ਪੰਦਰਾਂ ਮਾਤਰਾਂ ਵਿਚ ਛਾਡਿ ਮਨ ਹਰਿ ਬਿਮੁਖਨ ਕੋ ਸੰਗ ਗੰਵਿਆਂ ਸ੍ਰ. ਅਵਤਾਰ ਸਿੰਘ ਦੇ ਤਬਲੇ ਨਾਲ। ਮਹਾਰਾਜ ਜੀ ਨੇ ਵੀ ਮਾਲਕੌਂਸ ਵਿਚ ਇਕ ਸ਼ਬਦ ਗਾਇਨ ਕੀਤਾ।

ਨਾਮ ਸਿਮਰਨ ਅਤੇ ਕੀਰਤਨ ਸਮੇਂ ਕਿਣ ਮਿਣ ਜਾਰੀ ਹੋ ਗਈ। ਅਜਿਹੇ ਵਿਚ ਦੋ ਸਿੰਘ ਦਿੱਲੀਓਂ ਆ ਗਏ। ਸੰਤ ਪਿਆਰਾ ਸਿੰਘ ਅਤੇ ਮਨਜੀਤ ਸਿੰਘ। ਪਿਆਰਾ ਸਿੰਘ ਜੀ ਤਾਂ ਆਪਣੇ ਲੜਕੇ ਲਈ ਉਚੇਚਾ ਸਾਰੰਗੀ ਛਡਣ ਹੀ ਆਏ ਸਨ। ਅੱਜ ਹੋਰ ਵੀ ਕਈ ਸਿੰਘ ਦੂਰ ਨੇੜਿਓਂ ਗੁਰੂ ਦਰਸ਼ਨਾਂ ਲਈ ਪਹੁੰਚੇ ਹੋਏ ਸਨ।

ਸਭਨਾਂ ਦੇ ਮਨਾਂ ਵਿਚ ਇਕ ਚਾਉ ਹੈ, ਤਸੱਲੀ ਹੈ, ਵਿਸ਼ਵਾਸ ਹੈ ਤੇ ਇਕ ਸੁਖ ਜਿਹਾ ਹੈ ਸਤਿਗੁਰੂ ਜੀ ਦੇ ਆਗਮਨ ਕਰਕੇ।

ਮੈਂ ਸ੍ਰੀ ਜੀ ਨੂੰ ਅਰਜ਼ ਕੀਤੀ : ਅੱਜ ਆਪ ਕਿਥੋਂ ਤੁਰੇ ? ਫ਼ਰਮਾਇਆ : ਕਿਥੋਂ ਦੱਸਾਂ ? ਜੇ ਤੁਸੀਂ ਚੱਲਣ ਦੀ ਗੱਲ ਹੀ ਕਰੋ ਤਾਂ ਰਾਤੀਂ ੮ ਵਜੇ ਲੁਧਿਆਣਿਓਂ ਪੰਜਾਬ ਮੇਲ ਫੜੀ ਸੀ, ਉਹ ਮਸਾਂ ੭.੩੦ ਵਜੇ ਬਰੇਲੀ ਲੈਕੇ ਆਈ। ਅਗੇ ਸਿੰਘ ਆਸਾ ਦੀ ਵਾਰ ਲਗਾਈ ਬੈਠੇ ਸਨ। ਜਾ ਦਰਸ਼ਨ ਕੀਤੇ। ਫੇਰ ਕਈਆਂ ਸਿੰਘਾਂ ਦੇ ਘਰੀਂ ਵੀ ਪਹੁੰਚੇ (ਚਰਨ ਪਾਏ)। ਪਰਸ਼ਾਦ ਛਕ ਕੇ ਏਧਰ ਨੂੰ ਤੁਰ ਪਏ।

ਸ਼ਾਮੀ ੪ ਵਜੇ ਮਹਾਰਾਜ ਜੀ ਬੇਬੇ ਜੀ, ਨਿਜੀ ਸੇਵਕ ਨਾਲ ਸ਼ਾਹਜਹਾਨਪੁਰ ਤੋਂ ਕਾਸ਼ੀ ਵਿਸ਼ਵਨਾਥ ਐਕਸਪ੍ਰੈਸ ਫੜਨ ਲਈ ਸ਼ਾਹਜਹਾਨਪੁਰ ਲਈ ਤੁਰੇ। ਇਹ ਪਹਿਲਾਂ ਦਿੱਲੀ ਫਿਰ ਭੈਣੀ ਸਾਹਿਬ ਜਾਣਗੇ।

ਮਾਤਾ ਜੀ ਦੀ ਤਬੀਅਤ ਕੁਝ ਠੀਕ ਨਹੀਂ। ਉਹ ਅਜ ਨਵੇਕਲੇ ਮੰਜੀ ਡਹਾ ਕੇ ਬਹੁਤਾ ਸਮਾ ਲੇਟੇ ਹੀ ਰਹੇ।

### ੫ ਮਾਰਚ ੧੯੭੮, ਐਤਵਾਰ
### ਨਾਮਧਾਰੀ ਫਾਰਮਜ਼ (ਗੋਲਾ)

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਲੰਮੇ ਤੰਬੂ ਵਿਚ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ ਹੋਇਆ ਬਿਨਾਂ ਲਾਂਗਰੀਆਂ ਤੋਂ ਸਾਰੇ ਹੀ ਫਾਰਮ ਵਾਸੀ ਸਰੋਤੇ ਸਨ। ਅਰਦਾਸ ਉਪਰੰਤ ਸਤਿਗੁਰੂ ਜੀ ਨੇ ਨਿਰਵਾਂਗ ਚੰਡੀ ਦੀ ਵਾਰ ਦਾ ਪਾਠ ਕਰਕੇ ਬੱਚਿਆਂ ਤੋਂ ਇਕ ਬੰਦਸ਼ ਸੁਣੀ "ਸਰਸ ਰੰਗ ਡਾਰਿਓ।" ਤਬਲੇ ਤੇ ਸੰਗਤ ਸ੍ਰ. ਅਵਤਾਰ ਸਿੰਘ ਦੀ ਸੀ। ਇਹ ਬੰਦਸ਼ ਮੋਹਣ-ਸੁਖਦੇਵ ਬੱਚਿਆਂ ਦੇ ਉਸਤਾਦ ਸ੍ਰੀ ਰਾਜਨ-ਸਾਜਨ ਦੀ ਸਿਖਾਈ ਹੋਈ ਸੀ। ਬੰਦਸ਼ ਦੀਆਂ ਸਰਗਮਾਂ ਦੀ ਉਠਾਨ ਬੜੀ ਸੁੰਦਰ ਸੀ। ਸਤਿ-



ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਦੈਵੀ ਸੰਗਤ ਦਾ ਮਾਨ ਪ੍ਰਾਪਤ ਕਰ ਰਹੇ
ਠਾਕਰ ਦਲੀਪ ਸਿੰਘ ਅਤੇ ਠਾਕਰ ਉਦੇ ਸਿੰਘ ਜੀ

ਗੁਰੂ ਜੀ ਨੇ ਸ੍ਰੀ ਹਰਭਜਨ ਸਿੰਘ ਨੂੰ ਆਗਿਆ ਕੀਤੀ : ਹੋਲੇ ਤੋਂ ਪਹਿਲਾਂ ਪਹਿਲਾਂ ਇਹਨਾਂ ਚੀਜ਼ਾਂ ਨੂੰ ਅੱਛੀ ਤਰ੍ਹਾਂ ਤਿਆਰ ਕੀਤਾ ਜਾਇ। ਕਿਤੇ ੧੦ ਦਿਨ ਸਾਰੇ ਜਣੇ ਬੈਠਕੇ, ਵੱਖ ਵੱਖ ਬੰਦਸ਼ਾਂ ਅਤੇ ਵੱਖ ਵੱਖ ਸਾਜ਼ਾਂ ਦੀ ਤਿਆਰੀ ਕਰੀਏ। "ਦੀਨ ਦਿਆਲ ਦਿੱਲੀ ਵਿਚ ਹੀ ਕਿਉਂ ਨ ਸਾਰੇ ਜਾਣੇ ਇਕਠੇ ਕੀਤੇ ਜਾਣ", ਹਰਭਜਨ ਸਿੰਘ ਬੋਲਿਆ।

"ਦਿੱਲੀ ਨਹੀਂ, ਭੈਣੀ ਸਾਹਿਬ ਹੀ ਠੀਕ ਹੈ। ਹੋਲੇ ਦੀ ਤਿਆਰੀ ਵੀ ਕਰਨੀ ਹੈ। ਰਾਜਨ ਸਾਜਨ ਨੂੰ ਉਥੇ ਹੀ ਬੁਲਾ ਲਵਾਂਗੇ।'

ਦੀਵਾਨ ਸਥਾਨ ਤੋਂ ਉਠਦਿਆਂ ਠਾਕੁਰ ਸ਼ਮਸ਼ੇਰ ਸਿੰਘ ਜੀ, ਸ. ਸੁਰਜੀਤ ਸਿੰਘ-ਅਵਤਾਰ ਸਿੰਘ ਰਾਗੀ ਹਰਭਜਨ ਸਿੰਘ ਸ੍ਰ. ਅਮਰ ਸਿੰਘ ਅਤੇ ਮੈਨੂੰ ਆਗਿਆ ਹੋਈ : "ਪੂਜਾ" ਕਰ ਲਓ ਫਿਰ ਸਾਈਟ ਤੇ ਜਾਣਾ ਹੈ!" ਪੂਜਾ ਤੋਂ ਭਾਵ ਸੀ ਪੇਟ ਪੂਜਾ, ਅਰਥਾਤ ਕੁਛ ਖਾਣਾ ਪੀਣਾ। ਪਰਾਉਂਠੇ ਤੇ ਦੁੱਧ ਦੇ ਗਲਾਸਾਂ ਨਾਲ ਸੰਤੁਸ਼ਟ ਹੋ ਅਸੀਂ ਸਾਰੇ ਪੈਦਲ ਚਲ ਪਏ ਤਦ ਤਕ ੭.੩੦ ਵਜ ਗਏ। ਸਤਿਗੁਰੂ ਜੀ 'ਟਿਓਟਾ' ਨਾਲ ਸੜਕ ਉਪਰ ਪਹੁੰਚ ਗਏ—ਪਹਾੜਪੁਰ।

ਜਦੋਂ ਨੂੰ ਅਸੀਂ ਪਹਾੜਪੁਰ ਪਹੁੰਚੇ, ਸਤਿਗੁਰੂ ਜੀ ਗੱਮਬੂਟ ਪਹਿਨੀਂ ਸੜਕ ਵਿਚ ਖਲੋਤੇ ਸਨ। ਤਿੰਨ ਟਰੈਕਟਰ, ਪਹਾੜਪੁਰੋਂ ਫਾਰਮ ਵਲ ਜਾਂਦੀ ਸੜਕ ਜੋ ਡੂੰਘੇ ਰਾਹ ਦੀ ਸ਼ਕਲ ਬਣਾਈ ਬੈਠੀ ਸੀ, ਵਾਸਤੇ ਮਿੱਟੀ ਪੁੱਟ ਪੁੱਟ ਅਤੇ ਕਰਾਹ ਕੇ ਉਚੀ ਸੜਕ ਤਿਆਰ ਕਰ ਰਹੇ ਸਨ। ਦੋ ਡੇਵਿਡ ਬ੍ਰਾਊਨ ਤੇ ਇਕ ਮੈਸੀ ਟਰੈਕਟਰ ਸੇਵਾ ਵਿਚ ਜੁੱਟੇ ਹੋਏ ਸਨ। ਇਹਨਾਂ ਦੇ ਡਰਾਈਵਰ ਸੰਤ ਸੁਖਦੇਵ ਸਿੰਘ-ਬਲਦੇਵ ਸਿੰਘ (ਅਮ੍ਰਿਤਸਰ ਕਲਾਂ) ਅਤੇ ਅਵਤਾਰ ਸਿੰਘ ਅਰੁਕ ਅਵਸਥਾ ਵਿਚ ਟ੍ਰੈਕਟਰ ਚਲਾ ਰਹੇ ਸਨ। ਸ੍ਰ. ਸੁਖਚੈਨ ਸਿੰਘ ਦਾ ਰੂਸੀ ਟਰੈਕਟਰ ਵੀ ਆ ਗਿਆ। ਇਸ ਤੋਂ ਵੀ ਪਹਿਲਾਂ ਸੰਤ ਦਿਆਲ ਸਿੰਘ ਇਮਲੀਆ ਕੋਠੀ ਵਾਲੇ ਦਾ ਸਪੁਤਰ ਸ੍ਰੀ ਬਲਦੇਵ ਸਿੰਘ ਫੋਰਡ ੩੬੦੦ ਲੈ ਕੇ ਮੋਰਚੇ ਤੇ ਕੰਮ ਕਰ ਰਿਹਾ ਸੀ। ਪਹਾੜਪੁਰ ਪਿੰਡ ਦੇ ਲੋਕਲ, ਯੂ. ਪੀ. ਵਾਸੀ ਬੱਚੇ ਬੁੱਢੇ ਜੁਆਨ ਇਸਤਰੀਆਂ ਪੁਰਸ਼ ਇਕੱਠੇ ਹੋਏ ਵੇਖ ਰਹੇ ਸਨ ਕਿ ਏਧਰ ਏਨਾ ਸ਼ਕਤੀਸ਼ਾਲੀ ਕੌਣ ਆ ਗਿਆ ਹੈ ਜਿਸ ਨੇ ਸਵੇਰ ਦੇ ੬ ਵਜੇ ਤੋਂ ਹੀ ਆਪਣੇ ਟਰੈਕਟਰ ਲੁਆ ਕੇ ਵਾਤਾਵਰਣ ਸ਼ੋਰੀਲਾ ਅਤੇ ਰਾਹ ਉੱਚਾ ਕਰਨਾ ਸ਼ੁਰੂ ਕਰ ਦਿਤਾ ਹੈ।

ਲੋਕ ਆ-ਆ ਕਿਨਾਰਿਆਂ ਤੇ ਖਲੋਂਦੇ ਜਾਂਦੇ। ਸਤਿਗੁਰਾਂ ਚੌਧਰੀ ਰਾਮ ਸਿੰਘ ਦੇ ਫਾਰਮ ਤੇ ਜੀਪ ਭੇਜਕੇ ਉਸਨੂੰ ਵੀ ਮੰਗਵਾ ਲਿਆ। ਉਹ ਇਸ ਇਲਾਕੇ ਦਾ ਕਹਿੰਦਾ-ਕਹਾਉਂਦਾ ਪ੍ਰਭਾਵਸ਼ਾਲੀ ਆਦਮੀ ਹੈ। ਰੁਹਤਕ ਪਾਸ ਦੇ ਇਕ ਛੋਟੇ ਜਿਹੇ ਪਿੰਡ ਦਾ ਜੰਮਪਲ, ਪਿਤਾ ਦੇ ਕਾਨਪੁਰ ਰਹਿੰਦੇ ਹੋਣ ਕਾਰਨ, ਉਥੇ ਹੀ ਪੜ੍ਹਿਆ ਤੇ ਕੁਛ ਸਮਾ ਸਰਕਾਰੀ ਨੌਕਰੀ ਕਰਕੇ ੧੯੪੭ ਵਿਚ ਇਸ ਇਲਾਕੇ ਵਿਚ ੫੪ ਏਕੜ ਜ਼ਮੀਨ ਪ੍ਰਾਪਤ ਕਰਕੇ, ੪੫੦ ਏਕੜ ਜ਼ਮੀਨ ਬਣਾਈ ਅਤੇ ਇਕ ਤਕੜੀ ਕੋਠੀ ਪਾਈ ਬੈਠਾ ਹੈ। ਇਹ ਜਾਇਦਾਦ ਏਸੇ ਡੂੰਘੇ ਰਾਹ ਤੇ ਸਥਿਤ ਹੈ। ਸਰਕਾਰੇ ਦਰਬਾਰੇ ਇਸ ਦਾ ਚੰਗਾ ਰਸੂਖ ਹੈ, ਪਰ ਆਪਣੇ ਫਾਰਮ ਕੋਲ ਦੀ ਸੜਕ ਨੂੰ ਉੱਚੀ ਜਾਂ ਪੱਕੀ ਨਹੀਂ ਬਣਵਾ ਸਕਿਆ। ਸਤਿਗੁਰਾਂ ਇਸ ਨੂੰ ਏਸੇ ਸੜਕ ਦੀ ਸੇਧ ਸਥਾਪਤ ਕਰਨ ਲਈ ਬੁਲਾਇਆ ਹੈ।

ਚੌਧਰੀ ਨੇ ਆ ਗੋਡਿਆਂ ਤਕ ਝੁਕ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰਾਂ ਬਚਨ ਕੀਤਾ : ਤੁਹਾਨੂੰ ਕਸ਼ਟ ਦਿਤਾ ਹੈ। ਇਸ ਸੜਕ ਦੀ ਸੇਧ ਦੇ ਨਿਸ਼ਾਨ ਲਗਵਾ ਦਿਓ। ਅਸੀਂ ਮਿੱਟੀ ਪੁਆ ਦਿੰਦੇ ਹਾਂ।

ਚੌਧਰੀ ਸਾਹਿਬ ਬੋਲੇ : ਜੇ ਚਾਰ ਦਿਨ ਪਹਿਲਾਂ ਪਤਾ ਲਗਦਾ ਤਾਂ ਡੀ. ਸੀ. ਤੇ ਗੋਲਾ ਮਿਲ ਦੇ ਪ੍ਰਬੰਧਕਾਂ ਨੂੰ ਬੁਲਾ ਕੇ ਕੁਛ ਸਹਾਇਤਾ ਵਗੈਰਾ ਦੀ ਗੱਲ ਕਰਦੇ।

"ਤੁਸੀਂ ਜਿਵੇਂ ਜੀ ਕਰਦਾ ਏ ਕਰਦੇ ਰਹਿਓ, ਸਾਨੂੰ ਸਾਡਾ ਕੰਮ ਚਾਲੂ ਰਖਣ ਵਿਚ ਸਹਾਇਤਾ ਦਿਓ।" ਸਤਿ-ਗੁਰਾਂ ਉਸੇ ਵੇਲੇ ਬੰਦਾ ਡੋਰੇ ਫੀਤਾ ਲੈ ਆਉਣ ਲਈ ਭੇਜ ਦਿਤਾ। ਚੌਧਰੀ ਨੇ ਕਿਹਾ : ਕੁਛ ਲੋਕਾਂ ਦੀ ਫਸਲ ਕਮਾਦ ਅਤੇ ਕਣਕ ਸੜਕ ਦੇ ਅੰਦਰ ਤਕ ਬੀਜੇ ਹੋਏ ਹਨ।

"ਅਸਾਂ ਜੋ ਸ਼ੁਰੂ ਕੀਤਾ ਹੈ, ਪੂਰਾ ਕਰਨਾ ਹੈ। ਜੰਗਹ ਸਰਕਾਰੀ ਹੈ ਜਾਂ ਕਹੋ ਲੋਕਾਂ ਦੀ ਹੈ, ਪਰ ਜਿਸਨੇ ਇਸ ਗ਼ਲਤ ਜਗਹ ਬਿਜਾਈ ਕੀਤੀ ਹੋਈ ਹੈ ਅਸੀਂ ਉਸ ਦਾ ਮੁਆਵਜ਼ਾ ਦਿਆਗੇ।" ਸਤਿਗੁਰਾਂ ਬਚਨ ਕੀਤਾ।

ਇੰਜ ਸ੍ਰੀ ਸਤਿਗੁਰੂ ਜੀ ਨੇ ਇਸ ਇਲਾਕੇ ਦੇ ਲਾਭ ਨੂੰ ਮੁਖ ਰਖਕੇ ਪਲਾਣੀ-ਲਖੀਮਪੁਰ ਸੜਕ ਦਾ ਡੂੰਘਾ ਰਾਹ ਬਣਿਆ ਇਹ ਟੋਟਾ ਉਚਾ ਕਰਵਾਣਾ ਸ਼ੁਰੂ ਕਰ ਦਿਤਾ। ਪਾਣੀ ਦੇ ਨਿਕਾਸ ਨੂੰ ਮੁਖ ਰਖ ਇਸਦੀ ਉੱਤਰੀ ਬਾਹੀ ਨੂੰ ਗਹਿਰਾਉਣਾ ਭੀ ਹੈ।

ਸ੍ਰ. ਗੁਰਨੇਕ ਸਿੰਘ ਨੇ ਹਿਸਾਬ ਲਾਕੇ ਮੈਨੂੰ ਦਸਿਆ ਕਿ ਹਰੇਕ ਘੰਟੇ ੪੦੦/- ਖਰਚ ਆ ਰਿਹਾ ਹੈ। ਜੀਪਾਂ ਕਾਰਾਂ ਫਾਰਮ ਨੂੰ ਸੜਕ ਦੇ ਪ੍ਰਬੰਧ ਹਿਤ ਹੀ ਆ-ਜਾ ਰਹੀਆਂ ਹਨ।

ਅਤੇ ੫ ਟਰੈਕਟਰ ਅਰੁਕ ਚਲ ਰਹੇ ਹਨ ।

ਸਤਿਗੁਰਾਂ ਡੇਰਿਓਂ ਮੰਜਾ ਅਤੇ ਸਫ਼ ਮੰਗਵਾਕੇ ਇਕ ਖਾਲੀ ਖੇਤ ਵਿਚ ਡੂਹਾ ਲਏ । ਆਪ ਮੰਜੇ ਤੇ ਸ਼ਸ਼ੋਭਤ ਹੋ ਬਾਕੀ ਸਿੰਘਾਂ ਨੂੰ ਸਫ਼ ਤੇ ਬੈਠਾ ਲਿਆ । ਮੋਹਣ-ਸੁਖਦੇਵ ਬਲਜੀਤ ਤੇ ਇਨ੍ਹਾਂ ਦੇ ਸੀਨੀਅਰ ਸੰਤ ਹਰਭਜਨ ਸਿੰਘ, ਅਵਤਾਰ ਸਿੰਘ ਆਦਿ ਨੂੰ ਬਹਾਕੇ ਕੁਝ ਗੀਤਾਂ ਚਬਾਨੀ ਕਢਵਾਈਆਂ ਅਤੇ ਸੁਣੀਆਂ । ਇਕ ਬੰਦਸ਼ ਟਰੈਕਟਰਾਂ ਦੇ ਸ਼ੋਰ ਵਿਚ ਹੀ ੧੦.੦੫ ਤੇ ਸਤਿਗੁਰੂ ਜੀ ਨੂੰ ਉਤਰੀ । 'ਮਾਘ ਬਤੀਤ ਭਏ ਰੁਤ ਫਾਗਨ ਆਇ ਗਈ ਸਭ ਖੇਲਤ ਹੋਰੀ' ਦਸਮੇਸ਼ ਪਿਤਾ ਜੀ ਦੇ ਸਵੱਯੇ ਨੂੰ ਤਾਲ ਧਮਾਰ ਅਤੇ ਰਾਗ ਪੀਲੂ ਵਿਚ ਨਵੀਨ ਢੰਗ ਨਾਲ ਤਿਆਰ ਕੀਤਾ । ਅੰਤਰਾ ਇਸਦਾ ਠੁਮਰੀ ਟਾਈਪ ਬਣ ਚਲਿਆ ਸੀ ਕਿ ਠਾਕੁਰ ਉਦੈ ਸਿੰਘ ਜੀ ਨੇ ਅਰਜ਼ ਕਰਕੇ ਇਸ ਦੀ ਸ਼ਕਲ ਤਬਦੀਲ ਕਰਵਾ ਦਿਤੀ ।

### ਔਖਾ ਪਰਚਾ

ਸਵੇਰੇ ਆਸਾ ਦੀ ਵਾਰ ਤੋਂ ਬਾਅਦ ਸਤਿਗੁਰੂ ਜੀ ਨੇ ਮੈਨੂੰ ਇਕ ਜੋੜੇ ਵਲ ਤਕਾਇਆ । ਸਫੈਦ ਬਸਤਰਾਂ ਵਿਚ ਸ਼ੋਭਦਾ ਇਹ ਜੋੜਾ ਪਤੀ ਪਤਨੀ ਸਨ । ਪਰ ਅਜ ਇਹਨਾਂ ਨੂੰ ਇਮਤਿਹਾਨ ਦਾ ਪਰਚਾ ਪੈ ਗਿਆ । ਸਤਿਗੁਰੂ ਜੀ ਬਚਨ ਕੀਤਾ : ਅਰੋੜੇ ਸਿਖਾਂ ਵਿਚ ਐਸੇ ਲੋਕਾਂ ਦੀ ਗਿਣਤੀ ਵਧ ਰਹੀ ਹੈ ਜੋ ਭੈਣਾਂ-ਭੈਣਾਂ ਦੇ ਬੱਚਿਆਂ ਦੇ ਵਿਆਹਾਂ ਵਲ ਜਾ ਰਹੇ ਹਨ । ਇਸ ਗਲਤ ਗੱਲ ਲਈ ਉਹ ਬਹਾਨੇ ਤਰਾਸ਼ ਲੈਂਦੇ ਹਨ । ਮੇਰੀ ਗ਼ੈਰ ਮੌਜੂਦਗੀ ਤੇ ਮਹਾਰਾਜ ਜੀ ਦੀ ਨਾ-ਜਾਣਕਾਰੀ ਕਾਰਨ, ਆਗਿਆ ਲੈ ਕੇ ਇਹਨਾਂ ਦੇ ਮਾਪਿਆਂ ਨੇ ਭੈਣ-ਭਰਾਵਾਂ ਨੂੰ ਪਰਸਪਰ ਵਿਆਹ ਦਿਤਾ ਹੈ । ਦੋਹਾਂ ਬੱਚਿਆਂ ਦੀਆਂ ਮਾਵਾਂ ਸੱਕੀਆਂ ਭੈਣਾਂ ਹਨ । ਮੈਨੂੰ ਕੱਲ ਇਹਨਾਂ ਦੇ ਘਰ ਜਾਣ (ਚਰਨ ਪਾਣ) ਲਈ ਕਿਹਾ ਗਿਆ, ਮੈਂ ਭੇਟਾ ਵੀ ਚੁਕਵਾ ਦਿਤੀ । ਬਾਕੀ ਗੱਲਾਂ ਲਈ ਫਾਰਮ ਤੇ ਪੁੱਜਣ ਲਈ ਕਿਹਾ ਸੀ ।

ਬੀਤੀ ਰਾਤ, ਕਾਫ਼ੀ ਕੁਵੇਲੇ ਇਹ ਜੋੜਾ ਫਾਰਮ ਤੇ ਪੁੱਜਾ । ਅੱਜ ਇਹ ਜੋੜਾ ਸਤਿਗੁਰੂ ਜੀ ਦੀ ਰਿਹਾਇਸ਼ ਵਲ ਜਾਂਦਿਆਂ, ਸਤਿਗੁਰਾਂ ਨੂੰ ਤੱਕ ਚਰਨੀਂ ਹੱਥ ਲਾਉਣ ਲਈ ਅਗੇ ਵਧਿਆ ਤਾਂ ਸਤਿਗੁਰੂ ਜੀ ਜ਼ਰਾ ਪਿਛਾਂਹ ਹਟ ਗਏ । ਉਹਨਾ ਨੂੰ ਬਚਨ ਕੀਤਾ : ਤੁਹਾਡੀ ਮੇਰੀ ਤਾਂ ਹੀ ਗੱਲ ਬਣ ਸਕਦੀ ਹੈ ਜੇ ਇਹ ਵਿਆਹ ਖ਼ਤਮ ਕਰਕੇ ਵੱਖੋ ਵੱਖ ਵਿਆਹ ਕਰਵਾਓ ਤਾਂ ।

ਜਵਾਨ ਬੱਚੇ ਅਵਾਕ ਖਲੋਤੇ ਰਹੇ । ਹੋ ਸਕਦਾ ਹੈ ਉਨ੍ਹਾਂ ਦੇ ਮਨ ਵਿਚ ਬਖਸ਼ੇ ਜਾਣ ਦਾ ਵਿਚਾਰ ਹੋਵੇ ਪਰ ਏਥੇ ਤਾਂ ਸੰਬੰਧ ਵਿੱਛੇਦ ਦੀ ਆਗਿਆ ਸੀ ।

ਮੈਂ ਵੇਖਿਆ ਬੱਚਾ ਨਿਰਾਸ ਤੇ ਉਦਾਸ ਮੁਖ ਨਾਲ, ਪਰੇਸ਼ਾਨ ਹੋਇਆ ਇਕ ਪਾਸੇ ਖਲੋਤਾ ਸੀ ਪਰ ਲੜਕੀ ਤਾਂ ਏਨੇ ਮੋਟੇ ਮੋਟੇ ਹੰਝੂ ਕੇਰ ਰਹੀ ਸੀ ਕਿ ਉਹਦਾ ਚਿਹਰਾ ਅਤੇ ਸਿਰ ਤੇ ਲਏ ਲੀੜੇ ਦਾ ਸਾਹਮਣਾ ਪੱਲੂ ਹੰਝੂਆਂ ਨਾਲ ਤਰ ਹੋ ਗਿਆ । ਬੱਚੇ ਬੋਲੇ ਨਹੀਂ । ਜ਼ਰਾ ਪਿਛੇ ਹਟ ਗਏ । ਅੱਜ ੧੧ ਵਜੇ ਇਹ ਵਾਪਸ ਹੋ ਗਏ । ਪਤਾ ਨਹੀਂ ਸਤਿ-ਗੁਰੂ ਜੀ ਨਾਲ ਗੱਲ ਕਿਵੇਂ ਮੁੱਕੀ ।

ਸ੍ਰ. ਸੁਖਚੈਨ ਸਿੰਘ ਨੇ ਦਸਿਆ ਕਿ ਸ੍ਰੀ ਬਲਦੇਵ ਸਿੰਘ ਸੁਖਦੇਵ ਸਿੰਘ ਨੇ ਟਰੈਕਟਰਾਂ ਦੁਆਰਾ ਮਸਤਾਨ ਗੜ੍ਹ ਵੀ ਅਣਥਕ ਸੇਵਾ ਕੀਤੀ ਹੈ । ਦੋਵੇਂ ਜਣੇ ਜੁਆਨ ਅਵਸਥਾ ਦੇ ਹਨ । ਸੁਖਚੈਨ ਸਿੰਘ ਨੇ ਕਿਹਾ ਕਿ ਬਲਦੇਵ ਸਿੰਘ ਮਾਤਾ ਨੇ ਸਾਧ ਸੰਗਤ ਦੀ ਸੇਵਾ ਕੀਤੀ ਅਤੇ ਇਸ ਲੜਕੇ ਲਈ ਘਾਲਣਾ ਘਾਲੀ ਹੈ ਕੋਈ ਵਿਰਲੀ ਮਾਂ ਹੀ ਇੰਜ ਕਰਦੀ ਹੈ ।

ਸਤਿਗੁਰੂ ਜੀ ਸੜਕ ਵਲੋਂ ਵਿਹਲੇ ਹੋ, ਬਾਕੀ ਸੰਗਤ ਨਾਲ ਡੇਰੇ ਆਏ । ਸੜਕ ਉਤੇ ਮਿੱਟੀ ਪਾਉਣ ਦਾ ਕੰਮ ਜ਼ਾਰੀ ਰਿਹਾ । ਡੇਰੇ ਆਉਂਦਿਆਂ ਹੀ ਸਤਿਗੁਰੂ ਜੀ ਸ੍ਰ. ਅਵਤਾਰ ਸਿੰਘ ਝੱਬਰ ਦੀ ਖਬਰ ਸੁਰਤ ਪੁਛਣ ਸੁਖਚੈਨ ਸਿੰਘ ਕੇ ਘਰ ਆਏ । ਮੈਂ ਨਾਲ ਜਾਂਦੇ ਹੋਏ ਆਖਿਆ : ਗੁਰਨੇਕ ਸਿੰਘ ਅਤੇ ਮੈਂ ਕੁਛ ਸਮਾ ਅਵਤਾਰ ਸਿੰਘ ਨਾਲ ਬੈਠ ਕੇ ਆਏ ਹਾਂ । ਸਤਿਗੁਰਾਂ ਬਚਨ ਕੀਤਾ : ਬੜਾ ਚੰਗਾ ਕੀਤਾ । ਅਤੇ ਫਿਰ ਮੈਂ ਤੁਰੇ ਜਾਂਦਿਆਂ ਇਹ ਵੀ ਕਿਹਾ : ਆਪ ਜੀ ਦਾ ਇਕ ਹੋਰ ਲੇਖਕ ਤਿਆਰ ਹੋ ਰਿਹਾ ਹੈ, ਉਸਦਾ ਲੇਖ ਆਪ ਨੂੰ ਸੁਣਾਵਾਂਗਾ । ਉਸਨੇ ਮੇਰੇ ਉਤੇ ਹੀ ਕਲਮ ਚਲਾਈ ਹੈ । ਮੈਂ ਆਪਣੇ ਛੋਟੇ ਲੜਕੇ ਸੁਖਬੀਰ ਸਿੰਘ ਬਾਰੇ ਦੱਸਿਆ । ਸਤਿਗੁਰਾਂ ਫ਼ਰਮਾਇਆ : ਬਹੁਤ ਖੁਸ਼ੀ ਹੋਈ ਇਹ ਸੁਣਕੇ । ਵਿਰਲਿਆਂ ਨੂੰ ਹੀ ਇਹ ਸੁਖ ਮਿਲਦਾ ਕਿ ਪੁੱਤਰ ਉਨ੍ਹਾ ਦੇ ਪਦ ਚਿੰਨ੍ਹ ਤੇ ਤੁਰਨ । ਮੈਂ ਜ਼ਰੂਰ ਸੁਣਾਂਗਾ ।

ਸੜਕ ਬਣਦਿਆਂ ਸਾਡੇ ਪਾਸ ਦੇਸ ਇਲਾਕੇ ਦੇ ਕੁਛ ਸਜਣ ਆਏ ਉਹਨਾਂ ਕਿਹਾ ਕਿ ਸਤਿਗੁਰੂ ਜੀ ਦੇ ਏਧਰ ਆਗਮਨ ਨਾਲ ਸਾਨੂੰ ਬੜਾ ਸੁਖ ਹੋਵੇਗਾ । ਸਵਾਮੀ ਸ਼ੰਕਰਾ ਨੰਦ ਸਨ੍ਹਿਆਸੀ, ਜੋ ਲਾਲ ਕਪੜੇ ਪਹਿਨੀ ਖੜਾ ਸੀ ਨੇ ਬੇਨਤੀ ਕੀਤੀ ਕਿ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ । ਉਸਨੇ ਦੱਸਿਆ ਕਿ ਉਹ ਸੱਪ ਕੱਟੇ ਦਾ

ਇਲਾਜ ਕਰਦਾ ਹੈ ਤੇ ਇਸ ਸਾਲ ਉਸਨੇ ਅਠਾਰਾਂ ਪੰਜਾਬੀਆਂ ਨੂੰ ਇਲਾਜ ਦੁਆਰਾ ਬਚਾਇਆ ਹੈ। ਇਹ ਟੂਣਾ ਅਤੇ ਦਵਾਈ, ਦੋਨੋਂ ਹੀ ਵਰਤਦਾ ਹੈ ।

ਸਵਾ ਇਕ ਵਜੇ ਗੁਰਨੇਕ ਸਿੰਘ ਅਤੇ ਮੈਂ ਸਾਈਟ ਤੋਂ ਡੇਰੇ ਜਾਣ ਬਾਰੇ ਸੋਚ ਰਹੇ ਸਾਂ। ਥੱਕਣ ਤੋਂ ਵੀ ਡਰਦੇ ਸਾਂ ਕਿਉਂਕਿ ਡੇਰੇਦਾ ਫਾਸਲਾ ਏਥੋਂ ੩ ਕਿਲੋਮੀਟਰ ਸੀ। ਪਰ ਏਨੇ ਨੂੰ ਗੇਲੇ ਵਲੋਂ ਇਕ ਮਾਟਾਡੋਰ ਆਉਂਦੀ ਦਿੱਸੀ । ਨੇੜੇ ਆਉਣ ਤੋਂ ਲਗਾ ਕਿ ਇਸ ਦਾ ਮਾਲਿਕ ਸ੍ਰ. ਸੁਰਿੰਦਰ ਸਿੰਘ ਮਨਚੰਦਾ, ਸਤਿਗੁਰੂ ਜੀ ਦਾ ਅਨਿੰਨ ਪ੍ਰੇਮੀ ਇਸ ਤੇ ਆਇਆ ਹੈ। ਸੁਰਿੰਦਰ ਸਿੰਘ ਹਵਾਈ ਉਡਾਣ ਕਰਕੇ ਦਿਲੀਓਂ ਆਇਆ ਸੀ। ਆਉਂਦੇ ਹੀ ਉਸ ਨੇ ਪੁਛਿਆ : ਸਤਿਗੁਰੂ ਜੀ ਦੇ ਦਰਸ਼ਨ ਹੋ ਸਕਣਗੇ ? ਅਜੇ ਬਿਰਾਜੇ ਤਾਂ ਨਹੀਂ ? ਅਤੇ ਅਸੀਂ ਉਸ ਨਾਲ ਬੈਠ ਕੇ ਨਾਮਧਾਰੀ ਫਾਰਮ ਤੇ ਆ ਗਏ ।

ਏਥੇ ਆਇਆਂ ਠਾਕੁਰ ਜੀ ਵਾਲੇ ਕਮਰੇ ਵਿਚ, ਠਾਕਰ ਸ਼ਮਸ਼ੇਰ ਸਿੰਘ ਜੀ, ਸ੍ਰ. ਸੁਰਜੀਤ ਸਿੰਘ-ਅਵਤਾਰ ਸਿੰਘ ਹੁਰਾਂ ਨੂੰ ਪ੍ਰਸ਼ਾਦ ਛਕਦਿਆਂ ਵੇਖਿਆ ਤੇ ਜ਼ਰਾ ਅਗੇ ਵਧਿਆ ਤਾਂ ਸ੍ਰੀ ਸਤਿਗੁਰੂ ਜੀ ਵੀ ਨਜ਼ਰ ਪਏ ਜੋ ਉਨ੍ਹਾਂ ਦੇ ਸਾਹਮਣੇ ਬੈਠੇ ਭੋਜਨ ਪਾ ਰਹੇ ਸਨ। ਮੈਨੂੰ ਵੀ ਛਕਣ ਲਈ ਕਿਹਾ ਗਿਆ ਪਰ ਮੈਂ 'ਛਕ ਆਇਆ' ਕੋਲਵਾਰ ਹੀ ਬੈਠ ਗਿਆ ।

ਠਾਕੁਰ ਜੀ ਛੋਟੇ ਆ ਗਏ ਤਾਂ ਸਤਿਗੁਰਾਂ ਪ੍ਰਸ਼ਾਦ ਛਕਦਿਆਂ ਹੀ 'ਆਪਣੇ ਕਾਕੇ' ਲਈ ਉਠ ਕੇ ਥਾਂ ਬਣਾਈ। ਉਹ ਅਪਣਾ ਆਸਣ ਵਿਛਾ ਕੇ ਬੈਠ ਗਏ। ਸਤਿਗੁਰੂ ਜੀ ਪ੍ਰਸ਼ਾਦ ਛਕ ਰਹੇ ਸਨ। ਅੰਤ ਉਤੇ ਥੋੜਾ ਕੁ ਫੁਲਕਾ ਲੈ ਕੇ ਥਾਲੀ ਅਤੇ ਕੌਲੀਆਂ ਪੂਰੀ ਤਰਾਂ ਸਾਫ਼ ਕਰ ਦਿਤੀਆਂ। ਮਾਤਾ ਜੀ ਸਾਰੀ ਰਾਤ ਬੁਖਾਰ ਨਾਲ ਪਏ ਰਹੇ ਸਨ। ਸ਼ਾਇਦ ਤੇਈਏ ਤਾਪ ਨੇ ਭੰਨ ਛਡਿਆ ਸੀ। ਠਾਕਰ ਉਦੇ ਸਿੰਘ ਜੀ ਨੇ ਦਸਿਆ ਕਿ ਮਾਤਾ ਜੀ ਨਾ ਦੇਸੀ ਤੇ ਨਾ ਅੰਗਰੇਜ਼ੀ ਦਵਾਈ ਵਰਤਦੇ ਹਨ ਉਹ ਅੰਨ ਗ੍ਰਹਿਣ ਕਰਨਾ ਛਡ ਦਿੰਦੇ ਹਨ ਅਰਥਾਤ ਉਪਵਾਸ ਕਰਦੇ ਹਨ।

ਪ੍ਰਸ਼ਾਦ ਛਕ ਕੇ ਥੋੜ੍ਹਾ-ਥੋੜ੍ਹਾ ਜਲ ਥਾਲੀ ਅਤੇ ਕੌਲੀਆਂ ਵਿਚ ਪਾਕੇ ਛਕ ਲਿਆ ਤਾਕਿ ਅੰਨ ਦਾ ਅਦਬ ਹੋ ਸਕੇ। ਇਹੋ ਮਰਿਆਦਾ ਆਪ ਨਾਮਧਾਰੀਆਂ ਨੂੰ ਦਸਦੇ ਹਨ। ਸਤਿਗੁਰਾਂ ਛੋਟੇ ਕਾਕੇ' ਬਾਰੇ ਦੱਸਿਆ : ਜਦੋਂ "ਮਾਘ ਬਤੀਤ ਭਈ ਰੁਤ ਫਾਗਨ" ਦਾ ਅੰਤਰਾ ਥੋੜਾ ਠੁਮਰੀ ਅੰਗ



ਅਵਤਾਰ ਸਿੰਘ ਅੰਮ੍ਰਿਤਸਰ, ਸਤਿਗੁਰੂ ਜੀ ਨਾਲ ਇਕਸੁਰ ਪਰਮ ਭਗਤ ਸ਼ੌਕ ਵਲੋਂ ਤਬਲਾ ਕਲਾਕਾਰ ਕਿੱਤੇ ਵਜੋਂ ਐਨਜੀਨਅਰ

ਦਾ ਬਣਨ ਲਗਾ ਤਾਂ ਕਾਕੇ ਨੇ ਸੁਚੇਤ ਕੀਤਾ ਕਿ ਇਸਦੀ ਚਾਲ ਵੀ ਅਸਥਾਈ ਵਾਂਗ ਧਮਾਰ ਅੰਗੀ ਰਹਿਣੀ ਚਾਹੀਦੀ ਹੈ। ਇਹ ਚੁਸਤ ਹੈ ਸਮਝਣ ਤੇ ਵਿਸ਼ਲੇਸ਼ਣ ਕਰਨ ਨੂੰ।

ਪ੍ਰਸ਼ਾਦ ਛਕ ਕੇ ਆਪ 'ਜਲ ਵਰਤਣ' ਲਈ ਬਾਹਰ ਨਿਕਲੇ। (ਨਾਮਧਾਰੀਆਂ ਵਿਚ ਪਿਸ਼ਾਬ ਕਰਨ ਨੂੰ 'ਜਲ ਵਰਤਣ' ਕਿਹਾ ਜਾਂਦਾ ਹੈ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਪ੍ਰਸ਼ਾਦ ਛਕਣ ਉਪਰੰਤ ਜਲਦੀ ਹੀ 'ਫਰਲਾ ਛਡਣ' ਜਾਇਆ ਕਰਦੇ ਸਨ। ਆਪ ਕਿਹਾ ਕਰਦੇ ਸਨ : ਇੰਜ ਕੀਤਿਆਂ ਗੁਰਦੇ ਦੇ ਰੋਗਾਂ ਦੀ ਸੰਭਾਵਨਾ ਖਤਮ ਹੋ ਜਾਂਦੀ ਹੈ। ਜਲ ਵਰਤਣ' ਸ਼ਬਦ ਪਿਸ਼ਾਬ ਕਰਨ ਲਈ ਇਸ ਕਾਰਨ ਵਰਤਿਆ ਜਾਂਦਾ ਹੈ ਕਿ ਪਿਸ਼ਾਬ ਕਰਨ ਉਪਰੰਤ ਮੂਤਰੀ ਨੂੰ ਪਾਣੀ ਨਾਲ ਧੋਤਾ ਜਾਂਦਾ ਹੈ। ਇਸੇ ਵਾਸਤੇ 'ਜਲ ਵਰਤਣ' ਇਕ ਟਰਮ ਬਣ ਗਈ ਹੈ।

ਇਸ ਤੋਂ ਪਿਛੋਂ ਸ੍ਰੀ ਹਜ਼ੂਰ ਫਿਰ ਸ੍ਰ. ਅਵਤਾਰ ਸਿੰਘ ਅਤੇ ਪਿੰਕੀ ਸੁਖਵਿੰਦਰ ਸਿੰਘ ਦੀ ਸਿਹਤ ਬਾਰੇ ਜਾਣਨ ਲਈ ਪਹੁੰਚੇ। ਝੱਬਰ ਤਾਂ ਸਵਸਥ ਹੈ। ਪਿੰਕੀ ਨੂੰ ਨਵੇਂ ਛਾਲੇ ਨਿਕਲ ਆਏ ਹਨ।

ਝੱਬਰ-ਪਿੰਕੀ ਪਾਸੋਂ ਆਏ ਤਾਂ ਇਮਲੀਆ ਫਾਰਮ ਵਾਲੇ ਸ੍ਰ. ਮੁਖਤਾਰ ਸਿੰਘ ਨੂੰ ਸ੍ਰ. ਸੁਰਜੀਤ ਸਿੰਘ ਦੁਆਰਾ ਆਈ ਨਵੀਂ ਕਾਰ ਵਖਾਈ ਤੇ ਵਾਕਫ਼ੀ ਦਿਤੀ : ਗੱਡੀ ਦਾ ਨਾਮ 'ਪੀਜੋ' ੫੦੪ ਹੈ। ਡਰਾਈਵਰ ਸੀਟ ਤੋਂ ਪਿਛੋਂ ਇਸ

ਦੀਆਂ ਦੋ ਸੀਟਾਂ ਹੋਰ ਹਨ ਜਿਨ੍ਹਾਂ ਤੇ ੩-੩ ਜਣੇ ਬੈਠ ਸਕਦੇ ਹਨ। ਤੀਸਰੀ ਸੀਟ ਨੂੰ ਕਠਿਆਂ ਕਰਕੇ ਸਾਮਾਨ ਲਈ ਜਗਹ ਬਣਾਈ ਜਾ ਸਕਦੀ ਹੈ। ਇਸ ਦਾ ਨੰ: RAY 578 R ਹੈ। (ਹੁਣ ਪੰਜਾਬ ਵਿਚੋਂ ਇਸ ਦਾ ਨੰ: ਮਿਲਿਆ ਹੈ PUI 12) ਗੱਡੀ ਡੀਜ਼ਲ ਨਾਲ ਚਲਦੀ ਹੈ।

ਆਰਾਮ ਕਰਨ ਤੋਂ ਬਿਨਾ, ਸਤਿਗੁਰੂ ਜੀ ਬਣਾਈ-ਸਵਾਰੀ ਜਾ ਰਹੀ ਸੜਕ ਦਾ 'ਅਰਥ ਵਰਕ' ਕਰਨ ਤੇ ਲਗੇ ਸਜਣਾਂ ਨੂੰ ਵੇਖਣ ਲਈ ਮੁੜ ਸਾਈਟ ਉਤੇ ਪੁਜੇ। ਮੁਖਤਾਰ ਸਿੰਘ, ਜਿਸ ਨੂੰ ਹੁਣੇ ਕਾਰ ਬਾਰੇ ਸਮਝਾਇਆ ਸੀ, ਉਚਾ ਲੰਮਾ ਤੇ ਭਰਵੇਂ ਕੱਦ ਕਾਠ ਦਾ ਗਭਰੂ ਹੈ। ਇਸ ਨੇ ਵੀ ਕੁਛ ਸਮਾ ਸ੍ਰ. ਸੁਖਚੈਨ ਸਿੰਘ ਵਾਲੇ ਟਰੈਕਟਰ ਤੇ ਲਗ ਕੇ ਮਿੱਟੀ ਦੇ ਕਰਾਹੇ ਭਰਪੂਰ ਭਰ ਭਰ ਸੜਕ ਤੇ ਸੁਟੇ। ਇਹੋ ਕੰਮ ਪਹਿਲਾਂ ਸੁਖਚੈਨ ਸਿੰਘ ਦਾ ਲੜਕਾ ਗੁਰਮੇਜ ਸਿੰਘ ਕਰ ਰਿਹਾ ਸੀ।

ਸਤਿਗੁਰੂ ਜੀ ਮੌਕਾ ਮਹਲ ਵੇਖ ਕੇ ਆਏ ਤਾਂ ਦਸਿਆ ਕਿ ਅੱਜ ਚਾਰ ਏਕੜ ਦਾ ਮੱਥਾ ਲੁੜੀਂਦੇ ਲੈਵਲ ਤੱਕ ਉੱਚਾ ਹੋ ਜਾਵੇਗਾ। ਜਦੋਂ ਮੈਂ ਆਖਿਆ : "ਬਣੀ ਵੀ ਚੰਗੀ ਹੈ।" ਤਾਂ ਸਤਿਗੁਰਾਂ ਝੱਟ ਧਿਆਨ ਦਿਵਾਇਆ ਕਿ ਉਹ ਤਾਂ ਕਰੀਵਾਲੇ ਕੋਲ ਹੈ। ਮੈਂ, ਸੋਚੀਂ ਪੈ ਗਿਆ ਕਿ ਇਹ ਕੀ ਗੱਲ ਬਣੀ ! ਅਸਲ ਵਿਚ ਸਤਿਗੁਰਾਂ 'ਬਣੀ' ਸ਼ਬਦ ਸੁਣਦਿਆਂ ਇਸੇ ਨਾਮ ਦੇ ਜ਼ਿਲਾ ਸਰਸਾ (ਹਰਿਆਣਾ) ਵਿਚਲੇ ਇਕ ਪਿੰਡ ਦਾ ਚੇਤਾ ਕਰਵਾਇਆ ਜੋ ਕਰੀਵਾਲਾ ਗਾਂਵ ਦੇ ਨਜ਼ਦੀਕ ਹੈ।

ਸਤਿਗੁਰੂ ਜੀ ਸਾਨੂੰ (ਬਾਹਰੋਂ ਆਇਆਂ ਨੂੰ) ਦੌਲਤ ਸਿੰਘ ਦਾ ਫਾਰਮ ਵਖਾਣਾ ਚਾਹੁੰਦੇ ਸਨ ਪਰ ਅਸੀਂ ਕੁਛ ਦੇਰ ਕਰ ਬੈਠੇ। ਤਦ ਠਾਕਰ ਸ਼ਮਸ਼ੇਰ ਸਿੰਘ ਜੀ ਦੇ ਕਹਿਣ ਤੇ ਸਤਿਗੁਰੂ ਜੀ ਨੇ ਸੰਗੀਤਕਾਰਾਂ ਤੇ ਸੰਗੀਤ ਸਰੋਤਿਆਂ ਨੂੰ ਕੁਛ ਵਕਤ ਦਿਤਾ। ਸਾਰੀ ਸੰਗੀਤ ਮੰਡਲੀ ਨੂੰ ਅੱਜ ਵੀ ਟੇਪ ਕੀਤੀ ਪੀਲੋ ਧਮਾਰ ਦੀ ਹੋਰੀ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ, ਸੁਣਨ ਲਈ ਬਖਸ਼ੀ।

ਏਥੇ ਬੈਠਿਆਂ ਹੀ ਜਦੋਂ ਠਾਕੁਰ ਦਲੀਪ ਸਿੰਘ ਜੀ ਨੇ ਕੁਝ ਕਾਰ ਕੰਪਨੀਆਂ ਦੇ ਕੈਟੇਲਾਗ ਵਖਾਏ ਤਾਂ ਮੌਕਾ ਵੇਖ ਮੈਂ ਵੀ ਅਰਜ਼ ਕਰ ਦਿਤੀ ਸੁਖਬੀਰ ਸਿੰਘ ਦਾ ਲੇਖ ਸੁਣਨ ਦੀ। ਸੁਖਬੀਰ ਸਿੰਘ ਨੇ ਜਲੰਧਰ ਦੇ ਮਾਸਕ ਪਤ੍ਰ 'ਵਰਿਆਮ' ਵਿਚ 'ਮੇਰੇ ਪਿਤਾ ਜੀ' ਨਾਮ ਨਾਲ ਮੇਰਾ ਚਰਿਤਰ ਚਿੱਤ੍ਰਣ ਕੀਤਾ ਸੀ। ਸਤਿਗੁਰੂ ਜੀ ਨੇ ਲੇਖ ਸੁਣਿਆ ਤਾਂ ਖਿੜ ਖਿੜ ਹੱਸੇ। ਖ਼ੂਬ ਖੁਲ੍ਹ ਕੇ ਹੱਸੇ। ਪ੍ਰਸੰਨ ਹੋ ਕੇ ਕਹਿਣ ਲਗੇ : ਹੱਦ ਹੋ ਗਈ। ਕਿੰਨਾ ਵਧੀਆ ਲਿਖਿਆ ਸੂ। ਬਹੁਤ ਖੁਸ਼ੀ ਹੋਈ ਹੈ ਕਿ ਹੁਣ ਘਰ ਵਿਚ ਪਈਆਂ ਕਿਤਾਬਾਂ ਨੂੰ ਸੰਭਾਲਣ ਵਾਲਾ ਆ ਗਿਆ ਹੈ।

ਸਤਿਗੁਰੂ ਜੀ ਨੂੰ ਮੈਂ ਆਪ ਦੀ ਨਵੀਂ ਕਾਰ ਦਾ ਨਾਮ ਫਿਰ ਪੁਛ ਲਿਆ। ਆਪ ਨੇ ਸ੍ਰੀ ਮੁਖ ਨੂੰ ਬੁੱਕ ਲਾ ਲਿਆ। ਮੈਨੂੰ ਕਿਵੇਂ ਪਤਾ ਲਗਦਾ ਕਿ ਇਸਦਾ ਕੀ ਭਾਵ ਹੈ। ਮੇਰੀ ਪਕੜ ਨਾ ਵੇਖ ਕੇ ਆਪ ਜੀ ਨੇ ਫਰਮਾਇਆ : ਪੀ ਜੋ। ਪੀ ਜਾਓ।

ਅਤੇ ਜਦੋਂ ਮੈਂ ਦੂਜੀ ਵਾਰ ਇਹ ਪੁਛ ਲਿਆ ਕਿ ਧਮਾਰ ਕਿਸ ਰਾਗ ਵਿਚ ਗਾਵੀਂ ਜਾ ਰਹੀ ਹੈ ਤਾਂ ਸਤਿਗੁਰਾਂ ਫਿਰ ਪਹਿਲਾਂ ਵਾਂਗ ਹੀ ਬੁੱਲਾਂ ਨੂੰ ਬੁਕ ਛੁਹਾ ਲਿਆ। ਪਰ ਮੈਂ ਕੀ ਸਮਝਦਾ ਇਹਨਾਂ ਇਸ਼ਾਰਿਆਂ ਨੂੰ। ਫਿਰ ਮੈਨੂੰ ਡੋਰ ਭੌਰਿਆਂ ਵੇਖ ਮੁਸਕਰਾਏ ਤੇ ਕਹਿਓ ਨੇ : ਪੀਲੋ, ਪੀ ਲਓ।

ਇਕੋ ਮੌਕੇ ਤੇ ਦੋ ਇਸ਼ਾਰਿਆਂ ਦੀ ਮੈਨੂੰ ਸਮਝ ਨਾ ਆਉਣੀ ਮੇਰੀ ਚਤੁਰਤਾ ਦਾ ਪੱਧਰ ਦਰਸਾਂਦੀ ਸੀ।

੪.੩੦ ਵਜੇ ਦੋ ਗੱਡੀਆਂ ਗੋਲੇ ਨੂੰ ਜਾਣ ਲਈ ਤਿਆਰ ਹੋ ਪਈਆਂ। ਠਾਕਰ ਸ਼ਮਸ਼ੇਰ ਸਿੰਘ ਜੀ, ਸ੍ਰ. ਅਵਤਾਰ ਸਿੰਘ ਅਮ੍ਰਿਤਸਰੀ, ਸੰਤ ਪਿਆਰਾ ਸਿੰਘ-ਮਨਜੀਤ ਸਿੰਘ ਰਮੇਸ਼ ਨਗਰ (ਇਹਨਾਂ ਦਿੱਲੀ ਜਾਣਾ ਸੀ)। ਸੰਤ ਅਮਰ ਸਿੰਘ ਜਮਨਾ ਨਗਰ ਅਤੇ ਅਜਾਇਬ ਸਿੰਘ ਨੇ ਪੰਜਾਬ ਮੇਲ ਫੜਨੀ ਸੀ। ਇਹਨਾਂ ਨੂੰ ਸ਼ਾਹਜਹਾਂਪੁਰ ਛਡਣ ਜਾਣਾ ਸੀ। ਸਭ ਨੇ ਬੂਟ ਜੋੜੇ ਲਾਹ ਲਾਹ ਨੰਗੇ ਪੈਰੀਂ ਜਾ ਜਾ ਸਤਿਗੁਰੂ ਜੀ ਦੇ ਚਰਨੀਂ ਹਥ ਲਾ ਲਾ ਨਮਸਕਾਰ ਕੀਤੀ।

ਇਸ ਸਮੇਂ ਠਾਕਰ ਦਲੀਪ ਸਿੰਘ ਜੀ ਨੇ ਆਪਣੇ ਤਾਇਆ ਠਾਕਰ ਸ਼ਮਸ਼ੇਰ ਸਿੰਘ ਜੀ ਨੂੰ ਚਰਨੀਂ ਹੱਥ ਲਾਇਆ ਤਾਂ ਅਗੋਂ ਤਾਇਆ ਜੀ ਨੇ ਠਾਕੁਰ ਜੀ ਦੇ ਚਰਨਾਂ ਤੇ ਮੱਥਾ ਟੇਕਿਆ।......

ਦੂਜੀ ਗੱਡੀ ਟਿੱਓਟਾ 'ਕ੍ਰਾਊਨ ਏਟ' ਉਤੇ ਪਹਿਲਾਂ ਤਾਂ ਸ੍ਰ. ਅਵਤਾਰ ਸਿੰਘ ਨੂੰ ਮੰਗਵਾਇਆ, ਫਿਰ ਪਿਛਲੀ ਸੀਟ ਤੇ ਠਾਕੁਰ ਉਦੇ ਸਿੰਘ ਜੀ ਨੂੰ ਬਹਾਲ ਕੇ ਆਪ ਬੈਠੇ। ਅਗਲੀ ਸੀਟ ਤੇ ਮੈਨੂੰ ਤੇ ਮੁਖਤਾਰ ਸਿੰਘ ਨੂੰ ਬੈਠਾਲ ਕੇ ਰਘੁਬੀਰ ਸਿੰਘ ਰੰਧਾਵਾ ਨੂੰ ਆਗਿਆ ਕੀਤੀ : ਸ. ਸੁਰਜੀਤ ਸਿੰਘ ਦੇ ਫਾਰਮ ਤੇ ਲੈ ਚਲੋ।

ਸ੍ਰ. ਸੁਰਜੀਤ ਸਿੰਘ ਫਾਰਮ ਨੂੰ ਜਾਂਦਿਆਂ ਸਤਿਗੁਰੂ ਜੀ ਨੇ ਸ੍ਰ. ਅਵਤਾਰ ਸਿੰਘ ਨੂੰ ਦੱਸਿਆ : ਕਵੀ ਹੁਰਾਂ ਦੇ ਲੜਕੇ ਨੇ ਇਕ ਲੇਖ ਲਿਖਿਆ ਹੈ, ਤੈਨੂੰ ਸੁਣਾਣਾ ਹੈ। ਬੜੀ ਖੁਸ਼ੀ ਤੇ ਤਸੱਲੀ ਹੋਈ ਹੈ ਕਿ ਇਕ ਹੋਰ ਲੇਖਕ ਸਾਨੂੰ ਮਿਲ

ਗਿਆ । ਨਾਲੇ ਲੇਖਕ ਦਾ ਪੁਤਰ ਲੇਖਕ ਹੀ ਨਿਕਲ ਆਇਆ । ਵਿਰਲੀ ਗੱਲ ਐਸੀ ਬਣਦੀ ਹੈ ।

ਸਤਿਗੁਰੂ ਜੀ ਇਲਾਕੇ, ਖੇਤਾਂ, ਕੋਠੀਆਂ ਬਾਰੇ ਵਾਕਫ਼ੀ ਲੈਂਦੇ ਸ੍ਰ. ਸੁਰਜੀਤ ਸਿੰਘ ਦੇ ਫਾਰਮ ਵੱਲ ਕਾਰ ਦੁਆਰਾ ਵਧਦੇ ਗਏ । ਫਾਰਮ ਤੇ ਪਹੁੰਚਿਆਂ ਪਤਾ ਲਗਾ ਕਿ ਮਾਲਕ ਸਰਦਾਰ ਤਾਂ ਉਥੇ ਹੈ ਹੀ ਨਹੀਂ । ਪਰ ਅਵਤਾਰ ਸਿੰਘ ਨੇ ਸਰਦਾਰ ਦੇ ਆਦਮੀ ਨੂੰ ਪੌੜੀ ਦਾ ਬੂਹਾ ਖੋਲ੍ਹਣ ਲਈ ਕਹਿ ਕੇ ਸਤਿਗੁਰੂ ਜੀ ਨੂੰ ਕੋਠੀ ਦੀ ਛੱਤ ਉਤੇ ਚੜਨ ਦੀ ਅਰਜ਼ ਕੀਤੀ । ਸਤਿਗੁਰੂ ਜੀ ਨੇ ਮੁਖਤਾਰ ਸਿੰਘ ਦੀ ਸਹਾਇਤਾ ਨਾਲ ਅਵਤਾਰ ਸਿੰਘ ਨੂੰ ਵੀ ਉਤੇ ਚਲਣ ਲਈ ਕਿਹਾ । ਛੱਤ ਤੇ ਬਣੀ ਰੌਂਸ ਤੇ ਸਤਿਗੁਰੂ ਜੀ ਨੂੰ ਬੈਠਾ ਕੇ ਝੱਬਰ ਸਰਦਾਰ ਨੇ ਮੁਖਤਾਰ ਸਿੰਘ ਨੂੰ ਨੇੜੇ ਦੀਆਂ ਜ਼ਮੀਨਾਂ ਦੀ ਵਾਕਫ਼ੀ ਦੇਣ ਲਈ ਆਖਕੇ ਸਤਿਗੁਰੂ ਜੀ ਨੂੰ ਆਪਣੀ ਟਿਪਣੀ ਵੀ ਨਾਲ ਨਾਲ ਦਿਤੀ ।

ਸਾਰੀ ਗੱਲ ਬਾਤ ਸਮਝ ਕੇ ਸਤਿਗੁਰੂ ਜੀ ਨੇ ਮੈਨੂੰ ਦੂਜੇ ਬਨੇਰੇ ਪਾਸ ਲੈ ਜਾਕੇ ਦੱਸਿਆ : ਮਰਜ਼ੀ ਹੈ, ਸਤਿ-ਗੁਰਾਂ ਦੀ ਕਿਰਪਾ ਨਾਲ ਇਸ ਕੋਠੀ ਵਾਲੇ ਦੀ ੫੦ ਏਕੜ ਰਜਿਸਟਰੀ ਵਾਲੀ, ੨੫ ਏਕੜ ਪਟਿਆਂ ਵਾਲੀ ਜ਼ਮੀਨ ਖਰੀਦ ਲਈਏ । ਇਹ ੭੫ ਏਕੜ ਧਰਤੀ ਸਣੇ ਕੋਠੀ ਦੇ, ਅਤੇ ਇਸਦੀ ਲਹਿੰਦੀ ਤਰਫ਼ ਲਗਦੀ ੩੫ ਏਕੜ ਅਤੇ ਪੂਰਬ ਉਤਰ ਵਲ ੫੦ ਏਕੜ ਇਕ ਹੋਰ ਸਜਣ ਦੀ ਜ਼ਮੀਨ ਖਰੀਦ ਲਈ ਜਾਵੇ । ਇਹ ਸੌਦਾ ੪,੫੦,੦੦੦/- ਵਿਚ ਬਣ ਜਾਵੇਗਾ । ਸਾਨੂੰ ਏਥੇ ਵੱਸਣ ਲਈ ਕੋਠੀ ਤੇ ਹੋਰ ਖਰਚਾ ਨ ਕਰਨਾ ਪਵੇਗਾ ।

ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਸਰਦਾਰ ਦੀ ਜੰਗਲ ਵਿਚ ਆਈ ਜ਼ਮੀਨ ਦਾ ਮੁਆਵਜ਼ਾ, ਪਹਿਲੇ ਕੀਤੇ ਗਏ ਕਿਸੇ ਫੈਸਲੇ ਅਨੁਸਾਰ, ਸਰਕਾਰ ਨੂੰ ੩,੦੦,੦੦,੦੦੦/- ਦੇਣਾ ਪਵੇਗਾ ।

ਪੌਣੇ ਛੇ ਵਜੇ ਸ਼ਾਮੀ ਏਥੋਂ ਵਾਪਸੀ ਲਈ ਚਲੇ । ਰਾਹ ਵਿਚ - ਵਜਦਿਆਂ ਹੀ, ਗੱਡੀ ਰੁਕਵਾ, ਜਲ ਵਰਤ, ਨਾਮ ਸਿਮਰਨ ਦੀ ਅਰਦਾਸ ਕਰ ਲਈ । ਇਕਦਮ ਚੁੱਪ ਛਾ ਗਈ ਜੰਗਲ ਦੇ ਨਾਲ ਨਾਲ ਜਾਕੇ ਫਿਰ ਸ੍ਰ. ਅਵਤਾਰ ਸਿੰਘ ਦੇ ਫਾਰਮ ਨੂੰ ਮਿਲੇ । ਅਵਤਾਰ ਸਿੰਘ ਨੂੰ ਘਰ ਦੇ ਪਾਸ ਲਾਹ ਕੇ ਜਦੋਂ ਨਾਮਧਾਰੀ ਫਾਰਮ ਵਿਚ ਆਏ ਤਾਂ ਸਾਰੇ ਫਾਰਮ ਵਾਸੀ ਨਾਮ ਸਿਮਰਨ ਵਿਚ ਮਗਨ ਸਨ । ਸ੍ਰੀ ਸਤਿਗੁਰੂ ਜੀ ਵੀ ਆਪਣੇ ਆਸਣ ਤੇ ਜਾ ਵਿਰਾਜਮਾਣ ਹੋਏ ।

ਨਾਮ ਸਿਮਰਨ ਦੀ ਸਮਾਪਤੀ ਉਤੇ ਜਾਣ ਲਗੇ ਮੁਖਤਾਰ ਸਿੰਘ ਨੂੰ ਸਤਿਗੁਰੂ ਜੀ ਨੇ ਪੁਛਿਆ : ਮੇਰੀ ਗੱਲ ਚੇਤੇ ਹੈ ਨ ? ਉਹ ਹੈਰਾਨੀ ਵਿਚ ਪੈ ਗਿਆ । ਕੁਛ ਯਾਦ ਨਹੀਂ ਸੀ ਆ ਰਿਹਾ ਮੇਰੇ ਕੰਨ ਵਿਚ ਗੁਰਲੇਕ ਸਿੰਘ ਨੇ ਦਸਿਆ : ਸੜਕ ਵਿਚ ਨੀਵੀਆਂ ਥਾਈਂ ਪਾਣੀ ਦੇ ਨਿਕਾਲ ਵਾਸਤੇ ਪਾਈਪ ਲਿਆਉਣ ਲਈ ਇਸ ਨੂੰ ਕਿਹ ਗਿਆ ਸੀ । ਸਤਿਗੁਰੂ ਜੀ ਨੇ ਉਸਦੇ ਕੰਨ ਵਿਚ ਦੱਸ ਕੇ ਚੇਤਾ ਕਰਵਾਇਆ ।

੮ ਵਜੇ ਰਾਤ ਤਕ ਕੀਰਤਨ ਦੀ ਸਮਾਪਤੀ ਹੋਈ ਤਾਂ ਸ੍ਰੀ ਸੁਰਜੀਤ ਸਿੰਘ ਨੂੰ ਸਾਰੰਗੀ ਵਜਾਣ ਦੀ ਆਗਿਆ ਹੋਈ । ਉਹ ਕਹਿਣ ਲਗਾ : ਜੀ ਅਭਿਆਸ ਨਹੀਂ ਹਫ਼ਤੇ ਤੋਂ ਹੋਇਆ । ਨਹੁੰ ਵੀ ਕੱਟੇ ਗਏ ਹਨ । ਸਤਿਗੁਰੂ ਜੀ ਨੇ ਜ਼ੋਰ ਦਿਤਾ : ਜੋ ਕੁਝ ਵਜਾਂ ਸਕਦਾ ਏ ਜਰੂਰ ਵਜਾ । ਉਸਨੇ ਕੁਛ ਸਮਾਂ ਸਾਰੀਆਂ ਸਪਤਕਾਂ ਵਾਜਈਆਂ ਤੇ ਫਿਰ ਛੁੱਟੀ ਮਿਲ ਗਈ ।

ਕਿਸੇ ਨੇ ਪੁਛਿਆ : ਸੁਰਜੀਤ ਨੇ ਕੀ ਰਾਗ ਵਜਾਇ-ਆ ਹੈ ? "ਨੈਸ ਕਾਫ਼ੀ !" ਸਤਿਗੁਰੂ ਜੀ ਤੁਰਤ ਬੋਲੇ । ਕਾਫ਼ੀ ਦੇ ਸ਼ੌਕੀਨਾਂ ਨੂੰ ਤਾਂ ਕੇਵਲ ਨੈਸ ਕਾਫ਼ੀ ਦੀ ਮਹਿਕ ਲਪਟ ਹੀ ਚੇਤੇ ਆਈ ਹੋਵੇਗੀ ਪਰ ਦੂਜਿਆਂ ਵਾਸਤੇ ਰਾਗ ਦਾ ਨਾਮ ਕੇਵਲ 'ਕਾਫ਼ੀ' ਸੀ । ਸਤਿਗੁਰੂ ਜੀ ਤਾਂ ਅਜਿਹੀ ਰਚਨਾ ਕੇਵਲ ਹੁੱਲਾਸ ਲਈ ਕਹਿੰਦੇ ਹਨ । ਜੋ ਸਮਝ ਲੈਂਦੇਂ ਹਨ ਗੁਦਗੁਦਾਏ ਜਾਂਦੇ ਹਨ, ਜਿਨ੍ਹਾਂ ਨੂੰ ਸਮਝ ਨਾ ਲਗੇ ਉਹ ਡੋਰਭੌਰੇ ਹੋਏ ਵੇਖਦੇ ਰਹਿੰਦੇ ਹਨ । ਦੀਵਾਨ ਦੀ ਸਮਾਪਤੀ ਤੇ ਸਤਿਗੁਰੂ ਜੀ ਨੇ ਹਾਜ਼ਰ ਸੰਗਤ ਨੂੰ ਦੋ ਗੱਲਾਂ ਵੱਲ ਵਿਸ਼ੇਸ਼ ਧਿਆਨ ਦੇਣ ਲਈ ਫ਼ਰਮਾਇਆ । ਇੱਕ ਗੰਨੇ ਚੂਪਣ ਵਾਲੇ ਸਣੇ ਜੜਾਂ ਗੰਨਾਂ ਕੱਢ ਲਿਆਉਂਦੇ ਹਨ । ਇਸ ਨਾਲ ਅਗਲੀ ਫਸਲ ਤੇ ਮਾੜਾ ਅਸਰ ਪਏਗਾ । ਸੋ ਜਦੋਂ ਗੰਨੇ ਚੂਪਣੇ ਹੋਣ ਪ੍ਰਬੰਧਕਾਂ ਨੂੰ ਕਹੋ ਉਹ ੪.੫ ਗੰਨੇ ਵੱਢ ਕੇ ਪ੍ਰਤੀ ਵਿਅਕਤੀ ਦੇ ਦੇਣਗੇ । ਦੂਜੀ, ਜੇ ਸੱਜਣ ਬਾਹਰੋਂ ਜ਼ਮੀਨ ਖਰੀਦਣ ਲਈ ਆਏ ਹਨ, ਉਹ ਆਪ ਜਾ ਜਾ ਕੇ ਲੋਕਾਂ ਨੂੰ ਨਾ ਮਿਲਣ ਇਸ ਤਰ੍ਹਾਂ ਜ਼ਮੀਨ ਦਾ ਭਾ ਦਿਨਾਂ ਵਿਚ ਹੀ ਬਹੁਤ ਉਚਾ ਚੜ੍ਹ ਜਾਵੇਗਾ । ਅਗੇ ਜੋ ਜੀਮਨ ਦੋ-ਢਾਈ ਹਜ਼ਾਰ ਨੂੰ ਏਕੜ ਮਿਲਦੀ ਸੀ ਉਹ ਹੁਣ ੭-੮ ਹਜ਼ਾਰ ਰੁਪਏ ਨੂੰ ਸੁਨਣ ਲਗ ਪਏ ਨੇ । ਥੋੜ੍ਹੀ ਜ਼ਮੀਨ ਵਾਲਾ ਤਾਂ ਮਹਿੰਗੇ ਮੁਲੱ ਵੀ ਲਵੇਗਾ ਪਰ ਬਹੁਤੀ ਦੇ ਚਾਹਵਾਨ ਨੂੰ ਅਦਾਇਗੀ ਬਹੁਤ ਕਰਨੀ ਪਵੇਗੀ । ਜ਼ਮੀਨ ਖਰੀਦੋ ਪਰ ਏਥੇ ਆ, ਅਵਤਾਰ ਸਿੰਘ ਨੂੰ ਮਿਲਕੇ ਜਾਂ ਸਾਡੇ ਬੰਦਿਆਂ ਨੂੰ ਮਿਲਕੇ । ਇਸ ਨਾਲ ਤੁਹਾਨੂੰ ਵੀ ਲਾਭ ਹੋਵੇਗਾ ਤੇ ਭਾ ਵੀ ਤੇਜ਼ ਨਾ

ਹੋਣਗੇ। ਸਤਿਗੁਰੂ ਜੀ ਲਈ ਅਮ੍ਰਿਤ ਵੇਲੇ. ਦੇ ੩ ਵਜੇ ਤੋਂ ਰਾਤ ਦੇ ੯.੩੦ ਵਜੇ ਤਕ ਇਕ ਵਾਰ ਵੀ ਲੱਕ ਸਿੱਧਾ ਕਰਨ ਦਾ ਅਵਸਰ ਨਹੀਂ ਮਿਲਿਆ।

ਰਾਤ ਤਕ ਸੜਕ ਸਹਾਇਤਾ ਹਿਤ ਥ੍ਰੇਲ਼ੀ ਦੀ ਤਹਿਸੀਲ ਪਿੰਡ ਬਹੇੜੀ ਦਾ ਇਕ ਸਜਣ ਆਪਣਾ ਟਰੈਕਟਰ ਲੈ ਕੇ ਆ ਗਿਆ। ਸ੍ਰੀ ਅਜੀਤ ਸਿੰਘ ਜੁ ਬ੍ਰੇਲ਼ੀ ਵਿਚ ਤੇਲ ਅਤੇ ਚੱਕੀ ਦਾ ਕੰਮ ਕਰਦਾ ਹੈ, ਜਸਵੀਰ ਸਿੰਘ ਜਿਸਦਾ ਖਰਾਦ ਹੈ ਅਤੇ ਤੀਸਰਾ ਸੱਜਣ ਭਗਤ ਸਿੰਘ ਜੁ ਟਰੈਕਟਰ ਦਾ ਮਾਲਕ ਹੈ। ਦੂਰ ਨੇੜੇ ਦੇ ਫ਼ਾਰਮਾਂ ਦੇ ਬਹੁਤ ਸਾਰੇ ਸਿਖ ਆਉਂਦੇ ਜਾਂਦੇ ਰਹਿੰਦੇ ਹਨ।

ਜ਼ਦੋਂ ਰਾਤ ਤਕ ਬਣੀ ਹੋਈ ਸੜਕ ਮਾਪੀ ਗਈ ਤਾਂ ੪ ਦੀ ੬ ਏਕੜ ਲੰਬਾਈ ਵਿਚ ਬਣ ਚੁਕੀ ਸੀ।

੬ ਮਾਰਚ ੧੯੭੮ ਸੋਮਵਾਰ

ਨਾਮਧਾਰੀ ਫਾਰਮਜ਼ (ਗੋਲਾ)

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸਵਖਤੇ ਹੀ ਗੁਰੂ ਕੇ ਟਰੈਕਟਰ ਸੜਕ ਉਤੇ ਮਿੱਟੀ ਪਾਉਣ ਲਈ ਪਹੁੰਚ ਗਏ। ਜਦੋਂ ਮੈਂ ਮੌਕੇ ਉਤੇ ਜਾ ਕੇ ਵੇਖਿਆ ਅੱਜ ਅੱਠ ਟਰੈਕਟਰਾਂ ਨੇ ਸੜਕ ਅਤੇ ਮਿੱਟੀ ਦੇ ਭਾ ਦੀ ਬਣਾਈ ਹੋਈ ਸੀ। ਨਿਰੰਤਰ ਤੇ ਕੰਨ ਪਾੜਵਾਂ ਸ਼ੋਰ ਖੁੱਲੇ ਵਾਤਾਵਰਣ ਵਿਚ ਆਪਣੀ ਹੋਂਦ ਗੁਆਈ ਜਾਂਦਾ।

ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰ ਸ੍ਰੀ ਸੁਰਿੰਦਰ ਸਿੰਘ ਮਨਚੰਦਾ ਲਖਨਊ ਤੋਂ ਹਵਾਈ ਸਫਰ ਦੁਆਰਾ ਦਿੱਲੀ ਚਲਾ ਗਿਆ। ਇਸਨੂੰ ਏਅਰ ਪੋਰਟ ਤਕ ਛਡਣ ਲਈ ਸ੍ਰ. ਸੁਰਜੀਤ ਸਿੰਘ, ਸੰਤ ਹਰਭਜਨ ਸਿੰਘ ਰਾਗੀ (ਤਬਲਾ ਜੋੜੀ ਲਿਆਉਣ ਵਾਸਤੇ) ੧੦ ਵਜੇ ਸਵੇਰੇ ਫਾਰਮੋਂ ਚਲੇ ਅਤੇ ੩ ਵਜੇ ਤਕ ਮੁੜ ਫਾਰਮ ਤੇ ਆਏ।

ਸ੍ਰੀ ਸਤਿਗੁਰੂ ਜੀ ਤਿਆਰ ਹੋ ਰਹੀ ਸੜਕ ਤੇ ੮ ਵਜੇ ਪਧਾਰੇ। ਇਹਨਾਂ ਨੂੰ ਵੇਖ ਗੋਲਿਓਂ ਪਰਤਦਾ ਚੋਧਰੀ ਰਾਮ ਸਿੰਘ ਵੀ ਏਧਰ ਆ ਗਿਆ। ਉਸ ਸਤਿਗੁਰੂ ਜੀ ਦੇ ਖੁੱਲ੍ਹੇ ਮਨ ਪ੍ਰਸੰਸਾ ਕੀਤੀ ਕਿ ਥੋੜੇ ਸਮੇਂ ਵਿਚ ਹੀ ਜ਼ਿਆਦਾ ਕੰਮ ਹੋ ਗਿਆ ਏ। ਇਕ ਕਿਸਾਨ ਨੇ ਰਾਮਸਿੰਘ ਨੂੰ ਇਤਰਾਜ਼ ਕੀਤਾ: ਤੁਹਾਡੀ ਤਾਂ ਸੜਕ ਬਣ ਜਾਵੇਗੀ, ਪਰ ਸਾਡੇ ਪਾਸੇ ਤਾਂ ਨਾਲਾ ਨਿਕਲ ਆਵੇਗਾ। ਅਸੀਂ ਆਪਣੇ ਖੇਤਾਂ ਵਿਚ ਕਿਵੇਂ ਜਾਵਾਂਗੇ? ਚੋਧਰੀ ਨੇ ਉਤਰ ਦਿਤਾ: ਪੰਡਤਾਂ! ਤੂੰ ਇਹ ਨਹੀਂ ਵੇਖਦਾ ਕਿ ਇਹ ਕਿੰਨੀ ਵੱਡੀ ਹਸਤੀ ਏਥੇ ਆ ਗਏ ਹਨ ਅਤੇ ਆਉਂਦਿਆਂ ਸਾਰ ਸੜਕ ਦੀ ਉਸਾਰੀ ਸ਼ੁਰੂ ਕਰ ਦਿਤੀ ਏ। ਕੱਲਿਆਂ ਇਹਨਾਂ ਤੇ ਨਹੀਂ ਲੰਘਣਾ। ਸਾਰੇ ਇਲਾਕੇ ਦਾ ਹੀ ਇਹ ਰਾਹ ਜੇ ਉੱਚਾ ਹੋ ਗਿਆ ਤਾਂ ਕੀ ਮਾੜਾ ਏ? ਤਾਂ ਵੀ ਦਸ ਤੇਰਾ ਕੀ ਸੁਝਾਅ ਹੈ?

ਸਤਿਗੁਰੂ ਜੀ ਪਾਸ ਹੀ ਖੜੇ ਸਨ। ਮੇਰੇ ਕੰਨ ਵਿਚ ਕਹਿਓ ਨੇ: ਇਹਨੂੰ ਪਿੰਡ ਤੋਂ ਹੀ ਡੰਡੀ ਦੇ ਆਕਾਰ ਦੀ ਸੜਕ ਬਣਵਾ ਦੇਈਏ! ਇਹਦੀ ਸ਼ਕਾਇਤ ਤਾਂ ਮੁਕ ਜਾਉ? ਪਰ ਜਦੋਂ ਓਹਨੂੰ ਸੁਣਿਆ ਤਾਂ ਕਹਿਣ ਲਗਾ: ਏਥੋ ਨਾਲਾ ਕਢਵਾ ਦਿਓ।

ਸਤਿਗੁਰੂ ਜੀ ਨੇ ਪਹਿਲਾਂ ਹੀ ਬਚਨ ਕੀਤਾ ਸੀ: ਜਦੋਂ ਵੀ ਕੋਈ ਕੰਮ ਕਰਨ ਲਗੀ ਦਾ ਹੈ ਉਹ ਕਿਸੇ ਨ ਕਿਸੇ ਸਮੱਸਿਆ ਦਾ ਹਲ ਕਰਨ ਲਈ ਹੀ ਕਰੀਦਾ ਹੈ। ਉਸ ਨੂੰ ਸ਼ੁਰੂ ਕੀਤਿਆਂ ਹੋਰ ਮਸਲੇ ਉਠ ਖਲੋਂਦੇ ਹਨ। ਉਹਨਾਂ ਦੇ ਸਮਾਧਾਨ ਲਈਂ ਅਗਲੇ ਕਦਮ ਪੁਟੀ ਦੇ ਹਨ। ਇਹ ਜ਼ਿੰਦਗੀ ਹੀ ਮਸਲੇ ਅਤੇ ਸਮਾਧਾਨਾਂ ਦਾ ਜੋੜ ਜਮਾ ਹੁੰਦੀ ਹੈ। ਪੰਡਿਤ ਨੂੰ ਸੰਬੋਧਨ ਕੀਤਾ: ਜੇ ਤੇਰਾ ਮਸਲਾ ਉਠ ਖਲੋਤਾ ਹੈ ਤਾਂ ਇਹ ਵੀ ਹਲ ਕਰਦਿਆਂਗੇ।

ਚੋਧਰੀ ਰਾਮ ਸਿੰਘ ਤਾਂ ਪੰਡਿਤ ਨੂੰ ਕਾਹਲਾ ਪੈ ਪੈ ਕੇ ਬੋਲਦਾ ਸੀ, ਉਹਨੂੰ ਤੁਛ ਆਦਮੀ ਸਮਝ ਕੇ ਪਰ ਸਤਿਗੁਰੂ ਜੀ ਨੇ ਸਾਰੀ ਗਲਬਾਤ ਧੀਮੇ ਸੁਰ ਨਾਲ ਸ਼ਾਂਤੀ ਪੂਰਵਕ ਕੀਤੀ।

ਗ਼ਿਰਦੇ-ਨਿਵਾਹ ਦੇ ਲੋਕ ਉਤਸੁਕਤਾ ਨਾਲ ਸਫੇਦ ਕਪੜਿਆਂ ਤੇ ਸਿਧੇ ਦਸਤਾਰਿਆਂ ਵਾਲਿਆਂ ਨੂੰ ਟਰੈਕਟਰਾਂ ਟ੍ਰਾਲੀਆਂ ਦੁਆਰਾ ਮਿੱਟੀ ਪਾਉਂਦਿਆਂ ਜਾਂ ਦਰਸ਼ਕ ਰੂਪ ਵਿਚ ਖਲੋਤਿਆਂ ਵੇਖ, ਦੋ ਮਿੰਟ ਖਲੋ, ਅਗੇ ਲੰਘਦੇ ਹਨ। ਜਾਂਦੇ ਜਾਂਦੇ ਨਮਸਕਾਰਾਂ ਵੀ ਕਰਦੇ ਹਨ।

ਅੱਜ, ਹੇਠ ਲਿਖੇ ਸਜਣਾਂ ਸੜਕ ਉਸਾਰੀ ਵਿਚ ਸਹਿਯੋਗ ਦਿਤਾ: ਨਾਮਧਾਰੀ ਫਾਰਮ ਦੇ ਤਿੰਨ ਟਰੈਕਟਰ, ਜਿਨ੍ਹਾਂ ਨੂੰ ਸੁਖਦੇਵ ਸਿੰਘ ਬਲਦੇਵ ਸਿੰਘ ਅਤੇ ਅਵਤਾਰ ਸਿੰਘ (ਸਾਰੇ ਹੀ ਅਮ੍ਰਤਸਰ ਕਲਾਂ ਦੇ) ਨੇ ਚਲਾਇਆ। ਬ੍ਰੇੜੀਓਂ ਆਏ ਟਰੈਕਟਰ ਨੂੰ ਉਸਦਾ ਮਾਲਕ ਸ੍ਰ. ਅਜੀਤ ਸਿੰਘ ਵਰਤ ਰਿਹਾ ਸੀ। ਸ੍ਰ. ਸੁਖਚੈਨ ਸਿੰਘ ਦੇ ਟਰੈਕਟਰ ਤੇ ਸੁਰਜਨ ਸਿੰਘ ਦਾ ਸਪੁਤਰ ਸੁਰਜੀਤ ਸਿੰਘ ਕੰਮ ਕਰ ਰਿਹਾ ਸੀ। ਇੰਬਲੀਆ ਕੋਠੀ ਦੇ ਸ੍ਰ. ਦਿਆਲ ਸਿੰਘ ਦਾ ਲੜਕਾ ਬਲਦੇਵ ਸਿੰਘ ਆਪਣਾ ਟਰੈਕਟਰ ਚਲਾ ਰਿਹਾ ਸੀ। ਸ੍ਰ. ਅਵਤਾਰ ਸਿੰਘ ਝੱਬਰ ਦਾ ਟਰੈਕਟਰ ਉਸਦਾ ਸੀਰੀ ਚੇਤ ਰਾਮ ਚਲਾਂਦਾ ਰਿਹਾ। ਸ੍ਰ. ਦਰਸ਼ਨ ਸਿੰਘ ਕਰੀ-ਵਾਲੀਆ ਆਪਣੇ ਟਰੈਕਟਰ ਨਾਲ ਸੇਵਾ ਵਿਚ ਹੱਥ ਵਟਾਂਦਾ ਰਿਹਾ।

ਮੈਨੂੰ ਅੱਜ ਮੁੜ ਲਖਨਊ ਜਾਣ ਦਾ ਅਵਸਰ ਮਿਲ ਪਿਆ। ਸ੍. ਜੰਗ ਸਿੰਘ ਦੇ ਘਰੋਂ ਕੁਛ ਸੀਮਿੰਟ ਲਿਆਉਣਾ ਸੀ। ਗੱਡੀ ਵਿਚ ਮੈਂ ਵੀ ਬੈਠ ਗਿਆ।

### ਸ. ਜੰਗ ਸਿੰਘ

ਜਿਨ੍ਹਾਂ ਦੇ ਘਰ ਸਤਿਗੁਰੂ ਜੀ ਪਿਛਲੇ ਦਿਨੀਂ ਅਟਕ ਪੰ: ਹਰੇ ਕ੍ਰਿਸ਼ਨ ਮਿਸਰ ਤੋਂ ਸੰਗੀਤ ਸੁਣਿਆਂ ਸੀ। ਉਸ ਜੋੜੇ ਦਾ ਨਾਮ ਸ੍ ਜੰਗ ਸਿੰਘ-ਬੇਅੰਤ ਕੌਰ ਹੈ। ਇਹ ਖਾਨ-ਦਾਨੀ ਨਾਮਧਾਰੀ ਹਨ। ਸ੍ ਜੰਗ ਸਿੰਘ ਕਾਮੋਕੇ (ਜਿ: ਗੁਜਰਾਂ ਵਾਲਾ) ਸੰਤ ਹਰਨਾਮ ਸਿੰਘ ਜੀ ਦਾ ਛੋਟਾ ਲੜਕਾ ਹੈ। ਵੱਡਾ ਸ੍. ਜਵਾਹਰ ਸਿੰਘ, ਉਸ ਤੋਂ ਛੋਟਾ ਸ੍. ਸੰਤੋਖ ਸਿੰਘ ਦਿੱਲੀ ਦੇ ਵਸਨੀਕ ਹਨ ਸ੍. ਜੰਗ ਸਿੰਘ ਇਲਾਕਾ ਆਲਮ ਬਾਗ ਵਿਚ ਸੁੰਦਰ ਕੋਠੀ ਦਾ ਮਾਲਿਕ ਹੈ। ਬੀਬੀ ਬਿਅੰਤ ਕੋਰ ਸਤਿਗੁਰੂ ਜੀ ਦੇ ਡਾਢੇ ਪ੍ਰੇਮੀ ਸਿਖ ਸੰਤ ਬਲਵੰਤ ਸਿੰਘ ਡਾਲਟਨ ਗੰਜ ਵਾਲਿਆਂ ਦੀ ਪੁੱਤਰੀ ਹੈ, ਇਸ ਘਰ ਵਿਚ ਵੀ ਸਤਿਗੁਰਾਂ ਨੇ ਸਿਖੀ ਸਿਦਕ, ਪ੍ਰੇਮ ਭਾਵਨਾ ਤੇ ਸੇਵਾ ਸਤਿਕਾਰ ਦੀਆਂ ਡੂੰਘੀਆਂ ਜੜ੍ਹਾਂ ਲਾਈਆਂ ਹੋਈਆਂ ਹਨ। ਇਹ ਜੋੜਾ ਆਏ-ਗਏ ਸਿਖ ਸਾਧ ਦੀ ਖੁਲ੍ਹੇ ਦਿਲ ਸੇਵਾ ਕਰਦਾ ਹੈ। ਸਾਡੇ ਨਾਲ ਗੱਲ ਬਾਤ ਕਰਦਿਆਂ ਸ੍. ਜੰਗ ਸਿੰਘ ਨੇ ਇੱਛਾ ਪਰਗਟ ਕੀਤੀ ਕਿ ਯੂ. ਪੀ. ਦੀ ਨਾਮਧਾਰੀ ਸੰਗਤ ਨੂੰ ਮਿਲ ਕੇ ਗੋਲੇ (ਗੋਰਖਨ ਨਾਥ) ਵਿਚ ਹੋਲਾ ਕਰਵਾਣਾ ਚਾਹੀਦਾ ਹੈ ਨਾਮਧਾਰੀ ਫਾਰਮਜ਼ ਤੇ। ਇਹ ਸੰਭਵ ਹੈ ਕਿਉਂਕਿ ਏਧਰ ਤਕੜੇ ਮਾਲਦਾਰ ਕਿਸਾਨ ਹਨ। ਅਤੇ ਯੂ-ਪੀ. ਦੇ ਵਡੇ ਵੱਡੇ ਸ਼ਹਿਰਾਂ ਵਿਚ ਵਸਦੇ ਨਾਮਧਾਰੀ ਵੀ ਚੰਗੇ ਧਨੀ ਮਾਨੀ ਹਨ। ਜਾਪਦਾ ਹੈ ਸਿਖ ਦੀ ਇੱਛਾ ਨੂੰ ਨਿਕਟ ਭਵਿਖ ਵਿਚ ਫਲ ਲਗੇਗਾ।

### ਬਲਕਾਰ ਸਿੰਘ ਭੰਗੂਰੀਆ

ਸੰਤ ਬਲਕਾਰ ਸਿੰਘ ਭੰਗੂਰੀਏ ਦੀ ਗੱਲ ਵੀ ਕਰਨੀ ਬਣਦੀ ਹੈ। ਇਸ ਸੰਤ ਦੇ ਜ਼ਿਮੇ ਡਿਊਟੀ ਹੈ ਕਿ ਹਰ ਨਾਮਧਾਰੀ ਜੋ ਗੋਲੇ ਦੇ ਇਲਾਕੇ ਵਿਚ ਸਤਿਗੁਰੂ ਜੀ ਪਾਸ ਆਉਂਦਾ ਜਾਂ ਜਾਂਦਾ ਹੈ ਅਥਵਾ ਫਾਰਮ ਵਿਚੋਂ ਕਿਸੇ ਕੰਮ ਲਈ ਗੋਲੇ ਆਦਿ ਲਈ ਜਾਂਦਾ ਹੈ, ਆਪਣੀ ਰਫਲ ਨਾਲ ਲੈਕੇ ਉਸਦੇ ਨਾਲ ਆਵੇ ਜਾਵੇਂ। ਇਕ ਤਾਂ ਗੋਲੇ ਅਤੇ ਫਾਰਮ ਵਿਚਲੇ ਜੰਗਲ ਪੈਂਦਾ ਹੈ, ਕਿਸੇ ਵੀ ਦੁਰਘਟਨਾ ਤੋਂ ਹਿਫਾਜ਼ਤ ਰਹੇ, ਦੂਜਾ ਕੋਈ ਇਕਲਾਪਾ ਨ ਹੋਵੇ। ਇਸ ਨੇ ਕੁਕਰਾ ਦੇ ਨਵਾਬ ਤੋਂ ਉਸਦੀ ਇਕ ਚੰਗੀ ਰਫਲ ਖਰੀਦੀ ਹੋਈ ਹੈ। ਨਵਾਬ ਨੇ ਇਸ ਨੂੰ ੪੦੦੦/- ਤੋਂ ਖਰੀਦਿਆ ਸੀ ਸੰਤ ਨੂੰ ਉਸਨੇ ਅੱਧੇ ਮੁਲੋਂ ਦੇ ਦਿਤੀ ਹੋਈ ਹੈ। ਕਦੇ ਭੀੜ ਦੇ ਮੌਕੇ ਬਲਕਾਰ ਸਿੰਘ ਉਸਦਾ ਸਹਾਇਕ ਬਣਿਆ ਸੀ। ਨਾਮਧਾਰੀਆਂ ਦਾ ਇਹ ਬਾਡੀਗਾਰਡ ਤੁਰਿਆ ਹੀ ਰਹਿੰਦਾ ਹੈ। ਕੱਲ ਇਹ ਸ. ਅਵਤਾਰ ਸਿੰਘ-ਠਾਕੁਰ ਸ਼ਮਸ਼ੇਰ



ਸ: ਸੁਖਚੈਨ ਸਿੰਘ ਯੂ. ਪੀ. ਵਿਚ ਫਾਰਮਾਂ ਵਾਸਤੇ ਪਹਿਲੀ ਨਾਮਧਾਰੀ ਪਹੁੰਚ

ਸਿੰਘ ਜੀ ਆਦਿ ਨੂੰ ਮਾਟਾਡੋਰ ਤੇ ਰਾਤੀਂ ੮ ਵਜੇ ਤਕ ਪੁਚਾਣ ਲਈ ਸ਼ਾਹਜਹਾਂਪੁਰ ਨੂੰ ਤੁਰਿਆ ਸੀ। ਰਾਤੀਂ ੧੧ ਵਜੇ ਦਿੱਲੀ ਵਾਲਿਆਂ ਨੂੰ ਗੱਡੀ ਚੜ੍ਹਾ ਕੇ ਆਉਂਦਿਆਂ ਨੂੰ 'ਟਿਓਟਾ' ਤੇ ਜਾਂਦੇ ਜੰਗਲੋਂ ਪਾਰ ਇਹ ਮਿਲ ਪਿਆ। ਅਸਾਂ ਮਾਟਾਡੋਰ ਲੈ ਲਈ ਇਹ ਵੀ ਸਾਡੇ ਨਾਲ ਜਿਉਂ ਕਾ ਤਿਉਂ ਭੁਖਣ ਭਾਣਾ ਪ੍ਰਸੰਨ ਮੁਖ ਚਲ ਪਿਆ। ਲਖਨਊ ਵਿਚ ਜਾਕੇ ਹੀ ਇਸ਼ਨਾਨ ਪਾਣੀ ਕਰ ਇਸ ਨੇ ੫ ਵਜੇ ਸ਼ਾਮੀ ਪ੍ਰਸ਼ਾਦ ਛਕਿਆ।

ਅਸੀਂ ਰਾਤੀਂ ੯ ਵਜੇ, ੧੦ ਬੋਰੇ ਸੀਮੈਂਟ ਲੈ ਕੇ ਸ੍. ਜੰਗ ਸਿੰਘ ਘਰੋਂ ਚਲੇ ਤੇ ੧.੩੦ ਵਜੇ ਵੇਲੇ ਨਾਮਧਾਰੀ ਫਾਰਮਜ਼ ਪਹੁੰਚੇ।

(ਚਲਦਾ)

Registered NW/JL—97 MONTHLY WARIAM November, 1982
Registered with the registerar of News Papers for India No. 26453/75










ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.